# ਗੁਰਮੁਖੀ ਵਰਣਮਾਲਾ

ੳ
ūṛā
ਉਦਾਸੀ Udaasi
ਅ
aiṛā
ਅਰਦਾਸ Ardas
ੲ
iṛī
ਇਸ਼ਨਾਨ Ishnaan
ਸ
sassā
ਸੇਵਾ Sewa
ਹ
hāhā
ਹਰਿਮੰਦਰ ਸਾਹਿਬ Harmandir Sahib
ਕ
kakkā
ਕੜਾ kara
ਖ
khakhkhā
ਖੰਡਾ Khanda
ਗ
gaggā
ਗੁਰਦੁਆਰਾ Gurdwara
ਘ
ghaggā
ਘੱਲੂਘਾਰਾ Ghallughara
ਙ
nngnā
ਙੰਙਾ ਙਿਆਨੁ ਨਹੀ ਮੁਖ ਬਾਤਉ॥
ਭਾਵ:
ਅਧਿਆਤਮਕ ਗਿਆਨ ਸਿਰਫ ਮੂੰਹ ਦੀ ਗੱਲਾਂ ਨਾਲ ਹੀ ਪ੍ਰਾਪਤ ਨਹੀਂ ਹੋ ਸਕਦਾ।
ਚ
chachchā
ਚੌਰ ਸਾਹਿਬ
ਚਵਰ Chavar
ਛ
chhachhchhā
ਛਤਰ Chhatar
ਜ
jajjā
ਜੂੜਾ Jura
ਝ
jhajjā
ਨਿਸ਼ਾਨ ਸਾਹਿਬ
ਝੰਡਾ Jhanda
ਞ
ñaññā
ਞੰਞਾ ਞਾਣਹੁ ਦ੍ਰਿੜ ਸਹੀ ਬਿਨਸਿ ਜਾਤ ਏਹ ਹੇਤ॥
ਭਾਵ:
ਪਰਮਾਤਮਾ ਪ੍ਰਤੀ ਪਿਆਰ ਨੂੰ ਹੀ ਦ੍ਰਿੜ੍ਹਤਾ ਨਾਲ ਸਹੀ ਜਾਣੋ ਕਿਉਂ ਜੁ ਦੁਨਿਆਵੀ ਪ੍ਰੇਮ ਖਤਮ ਹੋ ਜਾਂਦਾ ਹੈ।
ਟ
ṭainkā
ਟਹਿਲ ਸੇਵਾ Tehal Sewa
ਠ
ṭhaṭhṭhā
ਠੰਡਾ ਬੁਰਜ Thanda Burj
ਡ
ḍaḍḍā
ਡਿਓੜੀ Deorhi
ਢ
ḍhaḍḍā
ਢਾਡੀ Dhadi
ਣ
ṇāṇā
ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ॥
ਭਾਵ:
ਜੋ ਇਨਸਾਨ ਆਪਣੀ ਆਤਮਾ ਨੂੰ ਜਿੱਤ ਲੈਂਦਾ ਹੈ ਉਹ ਦੁਨੀਆ ਦੇ ਹਰ ਮੈਦਾਨ 'ਤੇ ਫਤਹਿ ਪਾ ਲੈਂਦਾ ਹੈ।
ਤ
tattā
ਤਬਲਾ Tabla
ਥ
thaththā
ਥੜ੍ਹਾ ਸਾਹਿਬ Thara Sahib
ਦ
daddā
ਦਸਤਾਰ Dastar
ਧ
dhaddā
ਧਰਤੀ Dharti
ਨ
nannā
ਨਗਾਰਾ Nagara
ਪ
pappā
ਪੰਜ ਪਿਆਰੇ Panj Piare
ਫ
phaphphā
ੳ ਅ ੲ
ਦ ਧ ਨ
ਫ ਬ ਭ
ਫੱਟੀ Phati
ਬ
babbā
ਬਾਟਾ Baatta
ਭ
bhabhā
ਭੁਝੰਗੀ Bhujhangi
ਮ
mammā
ਮੂਲਮੰਤਰ Moolmantar
ਯ
yayyā
ਯੁੱਧ Yudh
ਰ
rārā
ਰਬਾਬ Rabab
ਲ
lallā
ਲੰਗਰ Langar
ਵ
vavvā
ਵਾਹਿਗੁਰੂ Waheguru
ੜ
rhārhā
ੜਾੜਾ ੜਾੜਿ ਮਿਟੈ ਸੰਗਿ ਸਾਧੂ॥
ਭਾਵ:
ਗੁਰੂ ਪਿਆਰਿਆਂ ਦੀ ਸੰਗਤ ਵਿਚ ਸਭ ਦੁੱਖ-ਕਲੇਸ਼ ਖ਼ਤਮ ਹੋ ਜਾਂਦੇ ਹਨ।
ਸ਼
shashshā
ਸ਼ਹੀਦ Shaheed
ਖ਼
khakhkhā
ਖ਼ਾਲਸਾ Khalsa
ਗ਼
ghaghghā
ਗ਼ੁੰਬਦ Gumbad
ਜ਼
zzazā
ਜ਼ਫ਼ਰਨਾਮਾ Zafarnama
ਫ਼
faffā
ਫ਼ਤਹਿ Fateh

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਸੰਮਤ ਨਾਨਕਸ਼ਾਹੀ ੫੫੪ ਸਤੰਬਰ 2022

ਜਿਲਦ ੬੬ (Vol. 66) ਅੰਕ ੬ (Issue 6)




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ<br>
ਧਰਮ ਪ੍ਰਚਾਰ ਕਮੇਟੀ<br>
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)<br>
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*<br>
*Dharam Parchar Committee*<br>
*(S.G.P.C.)*<br>
*Sri Amritsar-143006*

**ਫੋਨ: 0183-2553956-59 ਐਕਸ 304 ਫੈਕਸ: 0183-2553919**

website : www.sgpc.net

e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab Vide Circular No. 4580-2/25-58-B-49154 Dated Oct. 1958

## ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੫ |
| ਸੰਪਾਦਕੀ | | ੬ |
| ਗੁਰਬਾਣੀ ਦੀ ਭਾਸ਼ਾ : 'ਗੁਰਮੁਖੀ' | -ਡਾ. ਚਮਕੌਰ ਸਿੰਘ | ੯ |
| ਗੁਰਮੁਖੀ : ਸਿੱਖ ਰਹਿਤ ਮਰਯਾਦਾ ਦੀ ਰੋਸ਼ਨੀ ਵਿਚ | -ਐਡਵੋਕੇਟ ਗੁਰਚਰਨਜੀਤ ਸਿੰਘ ਲਾਂਬਾ | ੧੮ |
| ਗੁਰਮੁਖੀ ਦੇ ਪੁਰਾਣੇ ਸ਼ਬਦ-ਜੋੜ | -ਡਾ. ਧਰਮ ਸਿੰਘ | ੨੩ |
| ਗੁਰਮੁਖੀ ਲਿਪੀ ਅਤੇ ਗੁਰੂ ਸਾਹਿਬਾਨ | -ਡਾ. ਜਸਬੀਰ ਸਿੰਘ ਸਰਨਾ | ੨੮ |
| ਰੂਹ ਵਿਚ ਵੱਸਦਾ ਪੰਜਾਬੀ ਦਾ ਨੂਰ | -ਡਾ. ਸਤਿੰਦਰ ਪਾਲ ਸਿੰਘ | ੩੧ |
| ਗੁਰਮੁਖੀ ਲਿਪੀ ਪੰਜਾਬੀ ਭਾਸ਼ਾ ਤੇ ਬੋਲੀ . . . | -ਗਿ. ਸੁਰਿੰਦਰ ਸਿੰਘ ਨਿਮਾਣਾ | ੩੯ |
| ਗੁਰੂ ਵਰੋਸਾਈ ਗੁਰਮੁਖੀ | -ਡਾ. ਸਰਬਜੀਤ ਕੌਰ ਸੰਧਾਵਾਲੀਆ | ੪੬ |
| ਮਾਂ-ਬੋਲੀ : ਮਾਂ ਦੇ ਦੁੱਧ ਜਿੰਨੀ ਅਹਿਮ ਅਤੇ ਬਿਹਤਰ | -ਡਾ. ਸ਼ਿਆਮ ਸੁੰਦਰ ਦੀਪਤੀ | ੫੩ |
| ਗੁਰਮੁਖੀ ਲਿਪੀ ਪ੍ਰਤੀ ਸੁਹਿਰਦ ਹੋਣ ਦੀ ਲੋੜ | -ਬਿਕਰਮਜੀਤ ਸਿੰਘ ਜੀਤ | ੫੮ |
| ਗੁਰਮੁਖੀ ਭਾਸ਼ਾ ਅਤੇ ਸਿੱਖ ਵਿਦਿਆਲਿਆਂ . . . | -ਡਾ. ਗੁਰਪ੍ਰੀਤ ਸਿੰਘ | ੬੧ |
| ਗੁਰੂ ਸਾਹਿਬਾਨ ਅਤੇ ਗੁਰਮੁਖੀ ਲਿਪੀ | -ਡਾ. ਵਿਸ਼ਾਲ ਕੁਮਾਰ | ੬੬ |
| ਸਿੱਖ ਇਤਿਹਾਸਿਕ ਸਰੋਤਾਂ ਵਿਚ ਗੁਰਮੁਖੀ ਸੰਦਰਭ | -ਡਾ. ਤੇਜਿੰਦਰ ਪਾਲ ਸਿੰਘ | ੭੦ |
| ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ | -ਜਥੇ. ਜੋਗਿੰਦਰ ਸਿੰਘ | ੭੮ |
| ਆਓ ਵਧੀਆ ਪੰਜਾਬੀ ਲਿਖੀਏ | -ਸ੍ਰੀ ਸੁਰਜੀਤ ਖ਼ੁਰਸ਼ੀਦੀ | ੮੯ |
| ਖ਼ਬਰਨਾਮਾ | | ੯੪ |

# ਗੁਰਬਾਣੀ ਵਿਚਾਰ

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥*
*ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥*
*ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥*
*ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥*
*ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥*
*ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥*
*ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥*
*ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੁਆਰਾ ਅੱਸੂ ਮਹੀਨੇ ਦੀ ਬਹਾਰ ਤੇ ਵਾਤਾਵਰਨ ਦੇ ਪ੍ਰਥਾਏ ਮਨੁੱਖੀ ਆਤਮਾ ਦੀ ਪਰਮਾਤਮਾ ਨਾਲ ਮਿਲਾਪ ਦੀ ਤਾਂਘ ਤੇ ਇਸ ਆਤਮਿਕ ਮਿਲਾਪ ਦੇ ਸੁਖ ਅਨੰਦ ਦਾ ਵਰਣਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਅੱਸੂ ਦੇ ਮਹੀਨੇ ਵਿਚ ਜਦੋਂ ਕਿ ਭਾਦਰੋਂ ਦੇ ਗੁੰਮੇ ਤੇ ਹੁੰਮਸ ਦਾ ਅਣਚਾਹਿਆ ਅਸਰ ਖ਼ਤਮ ਹੋ ਜਾਣ ਕਾਰਨ ਪਿਆਰੇ ਪ੍ਰੀਤਮ ਪ੍ਰਤੀ ਪਿਆਰ ਦਾ ਉਛਾਲਾ ਅੰਤਰ-ਆਤਮੇ 'ਚ ਉਪਜਿਆ ਹੈ, ਮਿਲਾਪ ਦੀ ਤਾਂਘ ਉਪਜੀ ਹੈ ਕਿ ਪਿਆਰੇ ਨੂੰ ਜਿਵੇਂ-ਕਿਵੇਂ ਮਿਲਿਆ ਜਾਵੇ। ਮਨ ਅਤੇ ਸਰੀਰ ਅਰਥਾਤ ਸਮੁੱਚੇ ਇਨਸਾਨੀ ਵਜੂਦ ਵਿਚ ਪਿਆਰੇ ਦੇ ਦੀਦਾਰ ਦੀ ਤ੍ਰੇਹ ਡੂੰਘੀ ਹੋਈ ਹੈ। ਹੇ ਮੇਰੀ ਮਾਂ! ਕੋਈ ਆ ਕੇ ਮੈਨੂੰ ਮੇਰਾ ਪਿਆਰਾ ਪ੍ਰੀਤਮ ਮਿਲਾ ਦੇਵੇ! ਸੰਤ ਭਾਵ ਪ੍ਰਭੂ ਨਾਲ ਮਿਲਾਪ ਹਾਸਲ ਕਰ ਚੁੱਕੇ ਰੂਹਾਨੀ ਜੀਊੜੇ ਕੋਲ ਹੀ ਅਜਿਹੀ ਸਮਰੱਥਾ ਹੈ ਅਰਥਾਤ ਸੱਚਾ ਗੁਰੂ ਹੀ ਮੇਰੀ ਸਹਾਇਤਾ ਕਰ ਸਕਦਾ ਹੈ। ਇਸ ਵਾਸਤੇ ਮੈਂ ਇਸ ਮਹੀਨੇ ਦੀ ਮਿੱਠੀ ਬਹਾਰ ਤੇ ਰਸੀਲੇ ਵਾਤਾਵਰਨ ਦਾ ਲਾਭ ਲੈਂਦੀ ਹੋਈ ਜਾ ਕੇ ਉਸ ਦੇ ਚਰਨਾਂ ਨਾਲ ਜੁੜਦੀ ਹਾਂ! ਪਰਮਾਤਮਾ ਪਿਆਰੇ ਤੋਂ ਬਿਨਾਂ ਸੁਖ ਅਨੰਦ ਲੱਭਣ ਦੀ ਹੋਰ ਕੋਈ ਜਗ੍ਹਾ ਵੀ ਤਾਂ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪਿਆਰੇ ਦੇ ਨਾਮ ਦਾ ਰਸ ਚੱਖ ਲਿਆ ਹੈ ਉਹ ਰੱਜ ਗਏ। ਉਹ ਆਪਾ-ਭਾਵ ਛੱਡ ਕੇ ਇਹੀ ਅਰਜ਼ ਕਰਦੇ ਹਨ ਕਿ ਹੇ ਮਾਲਕ ਜੀਓ! ਸਾਨੂੰ ਆਪਣੇ ਦਾਮਨ ਨਾਲ ਲਾ ਲਵੋ। ਜਿਹੜੀਆਂ ਜੀਵ-ਇਸਤਰੀਆਂ ਨੂੰ ਪਰਮਾਤਮਾ ਰੂਪੀ ਪਿਆਰਾ ਸੱਜਣ ਪਤੀ ਮਿਲ ਜਾਂਦਾ ਹੈ ਉਹ ਮੁੜ ਉਸ ਤੋਂ ਕਦੇ ਵੀ ਵਿਛੋੜਾ ਨਹੀਂ ਪੈਣ ਦਿੰਦੀਆਂ। ਅੰਤ ਵਿਚ ਸਤਿਗੁਰੂ ਜੀ ਸਾਡੀ ਅਧਿਆਤਮਿਕ ਅਗਵਾਈ ਕਰਦੇ ਹੋਏ ਇਹ ਸਿੱਟਾ ਬਖ਼ਸ਼ਿਸ਼ ਕਰਦੇ ਹਨ ਕਿ ਮਾਲਕ ਤੋਂ ਬਿਨਾਂ ਹੋਰ ਕੋਈ ਦੂਸਰਾ ਸਹਾਈ ਹੋਣ ਵਾਲਾ ਇਸ ਸੰਸਾਰ 'ਤੇ ਨਹੀਂ ਹੈ, ਇਸ ਤੱਥ ਨੂੰ ਜਾਣ ਕੇ ਮੈਂ ਉਸ ਮਾਲਕ ਦੀ ਸ਼ਰਨ ਵਿਚ ਹਾਂ। ਜਿਨ੍ਹਾਂ ਜੀਵ ਇਸਤਰੀਆਂ ਉੱਪਰ ਹਰੀ ਰੂਪੀ ਰਾਜੇ ਦੀ ਮਿਹਰ ਦੀ ਨਜ਼ਰ ਹੁੰਦੀ ਹੈ ਉਹ ਮਨੁੱਖਾ ਜੀਵਨ ਰੂਪੀ ਅੱਸੂ ਦੇ ਮਹੀਨੇ ਵਿਚ ਸੁਖੀ ਵਸਦੀਆਂ ਹਨ। ■

ਸੰਪਾਦਕੀ...

# ਗੁਰੂ ਸਾਹਿਬਾਨ ਦੁਆਰਾ ਵਰੋਸਾਈ ਗੁਰਮੁਖੀ

*ਸਰਬ ਸ਼ਕਤੀਮਾਨ ਅਕਾਲ ਪੁਰਖ ਵੱਲੋਂ ਇਸ ਧਰਤੀ 'ਤੇ ਪੈਦਾ ਕੀਤੇ ਹਰ ਜੀਵ ਨੂੰ ਇਕ ਵੱਖਰੀ ਬੋਲੀ ਦਿੱਤੀ ਹੈ, ਜਿਸ ਨਾਲ ਉਹ ਆਪਣੇ ਸਾਥੀ ਜੀਵਾਂ ਨਾਲ ਆਪਣੇ ਹਾਵ-ਭਾਵ ਸਾਂਝੇ ਕਰਦਾ ਹੈ। ਪਰ ਇਨ੍ਹਾਂ ਸਾਰੇ ਜੀਵਾਂ ਵਿੱਚੋਂ ਮਨੁੱਖ ਹੀ ਇਕ ਅਜਿਹਾ ਪ੍ਰਾਣੀ ਹੈ ਜਿਸ ਪਾਸ ਆਪਣੀ ਭਾਸ਼ਾ ਹੈ। ਮਨੁੱਖ-ਮਾਤਰ ਦਾ ਸਮੁੱਚਾ ਵਿਅਕਤੀਗਤ ਅਤੇ ਸਮਾਜਿਕ ਜੀਵਨ ਮੁੱਖ ਤੌਰ 'ਤੇ ਭਾਸ਼ਾ ਦੇ ਸਾਧਨ ਦੁਆਰਾ ਹੀ ਸੰਪੰਨ ਹੁੰਦਾ ਹੈ। ਇਸ ਸੰਬੰਧ ਵਿਚ ਦੁਨੀਆ ਵਿਚ ਵਰਤੀਆਂ ਜਾਂਦੀਆਂ ਸਭ ਭਾਸ਼ਾਵਾਂ ਆਪਣੀ ਅਲੱਗ-ਅਲੱਗ ਮਹੱਤਤਾ ਰੱਖਦੀਆਂ ਹਨ ਪਰੰਤੂ ਕਿਸੇ ਵੀ ਮਨੁੱਖ ਲਈ ਸਭ ਤੋਂ ਵੱਧ ਮਹੱਤਵ ਉਸ ਦੀ ਆਪਣੀ ਮਾਤ ਭਾਸ਼ਾ ਜਾਂ ਮਾਂ-ਬੋਲੀ ਦਾ ਹੁੰਦਾ ਹੈ। ਮਾਂ-ਬੋਲੀ ਨਾਲ ਹਰ ਮਨੁੱਖ ਨੂੰ ਕੁਦਰਤੀ ਪਿਆਰ ਹੁੰਦਾ ਹੈ ਤੇ ਹੋਣਾ ਵੀ ਚਾਹੀਦਾ ਹੈ। ਰੂਸੀ ਭਾਸ਼ਾ ਸਭਿਆਚਾਰ ਵਿਚ ਇਕ ਗਾਲ੍ਹ ਸਮਝੀ ਜਾਂਦੀ ਹੈ ਕਿ ਜਾਹ! ਤੈਨੂੰ ਤੇਰੀ ਮਾਂ-ਬੋਲੀ ਭੁੱਲ ਜਾਵੇ! ਮਾਂ-ਬੋਲੀ ਨੂੰ ਨਕਾਰਨਾ, ਜਾਂ ਇਸ ਦੀ ਹੇਠੀ ਕਰਨਾ ਇਕ ਘੋਰ ਅਵੱਗਿਆ ਜਾਂ ਭੁੱਲ ਹੈ। ਦੁਖਦਾਇਕ ਹਕੀਕਤ ਹੈ ਇਸ ਅਵੱਗਿਆ ਜਾਂ ਭੁੱਲ ਨੂੰ ਅਮਲ ਵਿਚ ਲਿਆਉਣ ਵਾਲੇ ਸਾਰੀ ਦੁਨੀਆ ਵਿਚ ਕੇਵਲ ਤੇ ਕੇਵਲ ਅਸੀਂ ਪੰਜਾਬੀ ਹੀ ਹਾਂ।*

*ਪੰਜਾਬ ਦੀ ਧਰਤੀ ਉੱਪਰ ਜਿੱਥੇ ਅੱਜ ਕਈ ਹੋਰ ਵੀ ਮਾੜੇ ਵਰਤਾਰੇ ਵਰਤ ਰਹੇ ਹਨ ਉਨ੍ਹਾਂ 'ਚੋਂ ਇਕ ਬੇਹੱਦ ਬੁਰਾ ਵਰਤਾਰਾ ਵੱਡੀ ਗਿਣਤੀ ਵਿਚ ਪੰਜਾਬ ਦੇ ਲੋਕਾਂ ਦਾ ਆਪਣੀ ਮਾਂ-ਬੋਲੀ ਪੰਜਾਬੀ ਨਾਲੋਂ ਮੋਹ ਭੰਗ ਹੋਣ ਦੇ ਰੂਪ ਵਿਚ ਬੜੇ ਵਿਆਪਕ ਪੱਧਰ 'ਤੇ ਅਤੇ ਬੜੀ ਤੇਜ਼ੀ ਨਾਲ ਵਰਤ ਰਿਹਾ ਹੈ। ਇਸ ਵਰਤਾਰੇ ਨੂੰ ਬੰਨ੍ਹ ਮਾਰ ਕੇ ਰੋਕਣ ਦਾ ਵੇਲਾ ਆ ਪਹੁੰਚਾ ਹੈ। ਜੇਕਰ ਅਸੀਂ ਅਜੇ ਵੀ ਇਸ ਵਰਤਾਰੇ ਤੋਂ ਸੁਚੇਤ ਨਾ ਹੋਏ, ਜੇਕਰ ਅਸੀਂ ਅੱਜ ਇਸ ਨੂੰ ਕਮਰਕੱਸਾ ਕਰ ਕੇ ਪੂਰੇ ਤਾਣ ਨਾਲ ਨਾ ਡੱਕਿਆ ਤਾਂ ਆਉਣ ਵਾਲੇ ਸਮੇਂ 'ਚ ਸਾਡੀ ਮਾਂ-ਬੋਲੀ ਪੰਜਾਬੀ ਦੀ ਹੋਂਦ ਨੂੰ ਖ਼ਤਰਾ ਸਪੱਸ਼ਟ ਦਿੱਸ ਰਿਹਾ ਹੈ।*

*ਮਾਂ-ਬੋਲੀ ਪੰਜਾਬੀ ਨੂੰ ਨਕਾਰਨ ਦੀ ਅਵੱਗਿਆ ਪੰਜਾਬੀਆਂ ਸਮੇਤ ਸਾਰੇ ਹਿੰਦੋਸਤਾਨੀਆਂ ਨੇ ਭਗਤ ਸਾਹਿਬਾਨ ਦੇ ਸਮੇਂ ਅਤੇ ਗੁਰੂ-ਕਾਲ ਵਿਚ ਕੀਤੀ। ਭਗਤ ਸ਼ੇਖ ਫਰੀਦ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਅਤੇ ਭਗਤ ਰਵਿਦਾਸ ਜੀ ਨੇ ਸਰਲ ਲੋਕ ਭਾਸ਼ਾ ਦੁਆਰਾ ਲੋਕਾਈ ਨੂੰ ਪ੍ਰਭੂ ਭਗਤੀ ਦੇ ਮਾਰਗ ਪਾਇਆ। ਜੱਗ-ਤਾਰਕ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਇਸ ਅਵੱਗਿਆ ਬਾਰੇ ਸਮੇਂ ਦੇ ਲੋਕਾਂ ਨੂੰ ਖ਼ਬਰਦਾਰ ਕੀਤਾ। ਗੁਰੂ ਪਾਤਸ਼ਾਹ ਜੀ ਨੇ ਦੇਖਿਆ ਕਿ ਲੋਕ ਮੁਗ਼ਲ ਹੁਕਮਰਾਨਾਂ ਤੋਂ*

*ਡਰ ਕੇ ਜਾਂ ਉਨ੍ਹਾਂ ਦੀ ਖੁਸ਼ਾਮਦ ਜਾਂ ਚਾਪਲੂਸੀ ਵਜੋਂ ਆਪਣੇ ਦੇਸ ਦੀ ਬੋਲੀ ਬੋਲਣ ਤੋਂ ਗੁਰੇਜ਼ ਕਰਨ ਲੱਗੇ ਸਨ। ਮੁਗ਼ਲ ਹੁਕਮਰਾਨਾਂ ਵੱਲੋਂ ਆਪਣੇ ਮੂਲ ਦੇਸ਼ ਤੋਂ ਲਿਆਂਦੀ ਫ਼ਾਰਸੀ ਭਾਸ਼ਾ ਨੂੰ ਅਪਣਾ ਕੇ ਉਹ ਸਰਕਾਰੀ ਅਹੁਦਿਆਂ ਵੱਲ ਝਾਕ ਰੱਖ ਰਹੇ ਸਨ, ਹੁਕਮਰਾਨ ਸ਼੍ਰੇਣੀ ਦੇ ਲੋਕਾਂ ਨੂੰ ਖ਼ੁਸ਼ ਕਰ ਕੇ ਉਨ੍ਹਾਂ ਦੇ ਰਾਜਸੀ ਜਲਾਲ ਜਾਂ ਦਬਦਬੇ ਅੱਗੇ ਝੁਕ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੱਚੀ ਬਾਣੀ ਵਿਚ ਇਸ ਸਮਕਾਲੀ ਰੁਝਾਨ ਨੂੰ ਕਾਫੀ ਤਿੱਖੇ ਕਟਾਖਸ਼ ਨਾਲ ਬਿਆਨਿਆ ਗਿਆ ਹੈ। ਇਸ ਸੰਬੰਧ ਵਿਚ ਕੀਤਾ ਗਿਆ 'ਬਸੰਤ ਹਿੰਡੋਲ ਮਹਲਾ ੧ ਘਰੁ ੨, ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਪੰਨਿਆਂ ਉੱਪਰ ਅੰਕਿਤ ਪਾਵਨ ਸ਼ਬਦ ਖਾਸ ਕਰ ਕੇ ਉਚੇਚੇ ਧਿਆਨ ਤੇ ਡੂੰਘੇ ਚਿੰਤਨ ਵਿਸ਼ਲੇਸ਼ਣ ਕਰਨ ਯੋਗ ਹੈ ਜੋ ਕਿ ਸਾਨੂੰ ਅਜੋਕੀ ਹਾਲਤ ਵਿਚ ਆਦਰਸ਼ ਅਗਵਾਈ ਬਖਸ਼ ਸਕਦਾ ਹੈ। ਇਸ ਪਾਵਨ ਸ਼ਬਦ ਵਿਚ ਗੁਰੂ ਸਾਹਿਬ ਨੇ ਸਮੂਹ ਦੇਸ਼ਵਾਸੀਆਂ ਨੂੰ ਆਪਣੀ ਭਾਸ਼ਾ ਸਮੇਤ ਆਪਣਾ ਸਭਿਆਚਾਰ ਸੰਭਾਲਣ ਲਈ ਝੰਜੋੜਿਆ ਹੈ।*

*ਗੁਰਮਤਿ ਵਿਚਾਰਧਾਰਾ ਅਤੇ ਭਗਤੀ ਲਹਿਰ ਦੇ ਉਦੈ ਹੋਣ ਤੋਂ ਪਹਿਲਾਂ ਸਾਡੇ ਦੇਸ਼ ਵਿਚ ਸਾਹਿਤ ਅਤੇ ਧਰਮ-ਉਪਦੇਸ਼ ਸੰਸਕ੍ਰਿਤ ਭਾਸ਼ਾ ਵਿਚ ਰਚੇ ਤੇ ਦਿੱਤੇ ਜਾਣ ਦਾ ਰੁਝਾਨ ਪਾਇਆ ਜਾ ਰਿਹਾ ਸੀ। ਇਸ ਪਿੱਛੇ ਪੜ੍ਹੇ-ਲਿਖੇ ਵਰਗ ਖਾਸ ਕਰਕੇ ਪੁਰੋਹਿਤ ਵਰਗ ਵੱਲੋਂ ਇਸ ਖੇਤਰ ਵਿਚ ਆਪਣਾ ਏਕਾਧਿਕਾਰ ਸਥਾਪਿਤ ਰੱਖਣ ਹਿੱਤ ਕੀਤਾ ਜਾ ਰਿਹਾ ਸੀ। ਸਿੱਖ ਧਰਮ ਨੂੰ ਸਥਾਪਿਤ ਕਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਹਾਲਤ ਉੱਪਰ ਡੂੰਘਾ ਚਿੰਤਨ ਕਰਦਿਆਂ ਮਾਂ-ਬੋਲੀ ਵਿਚ ਬਾਣੀ ਉਚਾਰਨ ਅਤੇ ਧਰਮ-ਉਪਦੇਸ਼ ਕਰਨ ਦਾ ਬਾਨ੍ਹਣੂ ਬੰਨ੍ਹਿਆ। ਗੁਰੂ ਜੀ ਨੇ ਸਮੂਹ ਭਾਰਤੀ ਅਤੇ ਕੁਝ ਬਦੇਸ਼ੀ ਮੂਲ ਦੀ ਭਾਸ਼ਾਵਾਂ ਜਿਵੇਂ ਅਰਬੀ ਅਤੇ ਫ਼ਾਰਸੀ ਸੰਬੰਧੀ ਭਾਵੇਂ ਵਿਆਪਕ ਤੇ ਖੁੱਲ੍ਹਦਿਲੀ ਵਾਲੀ ਪਹੁੰਚ ਨੂੰ ਵੀ ਅਪਣਾਇਆ ਸਗੋਂ ਆਪ ਜੀ ਨੇ ਆਪਣੀਆਂ ਸੱਚ-ਪ੍ਰਚਾਰ ਹਿੱਤ ਲੰਮੇਰੀਆਂ ਯਾਤਰਾਵਾਂ ਦੌਰਾਨ ਦੇਸ਼-ਬਦੇਸ਼ 'ਚ ਲੋਕਾਂ ਨੂੰ ਉਨ੍ਹਾਂ ਦੀ ਭਾਸ਼ਾ ਵਿਚ ਗੁਰਮਤਿ-ਗਿਆਨ ਬਖਸ਼ਣ ਦਾ ਮਹਾਨ ਉਦਮ ਵੀ ਕੀਤਾ। ਪਰੰਤੂ ਉਨ੍ਹਾਂ ਨੇ ਆਪਣੀ ਮਾਂ-ਬੋਲੀ ਪੰਜਾਬੀ ਦੇ ਮਹੱਤਵ ਨੂੰ ਅੱਖੋਂ ਓਹਲੇ ਨਹੀਂ ਕੀਤਾ ਸਗੋਂ ਇਹ ਸਮਝਣ ਦੀ ਜ਼ਰੂਰਤ ਹੈ ਕਿ ਗੁਰੂ ਪਾਤਸ਼ਾਹ ਜੀ ਨੇ ਲੋਕਾਂ ਨੂੰ ਉਨ੍ਹਾਂ ਦੀ ਮਾਤ-ਭਾਸ਼ਾ 'ਚ ਉਨ੍ਹਾਂ ਨਾਲ ਵਿਚਾਰਧਾਰਕ ਸਾਂਝ ਪਾ ਕੇ ਮਾਤ-ਭਾਸ਼ਾ ਦੀ ਹਰੇਕ ਮਨੁੱਖ-ਮਾਤਰ ਵਾਸਤੇ ਖਾਸ ਉਪਯੋਗਤਾ ਤੇ ਸਾਰਥਕਤਾ ਉੱਪਰ ਹੀ ਮੋਹਰ ਲਗਾਈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੈੜ-ਚਿੰਨ੍ਹਾਂ 'ਤੇ ਚੱਲਦਿਆਂ ਸਾਰੇ ਸਿੱਖ ਗੁਰੂ ਸਾਹਿਬਾਨ ਆਪਣੇ-ਆਪਣੇ ਸਮੇਂ ਭਾਵੇਂ ਬਹੁਤ ਸਾਰੀਆਂ ਭਾਸ਼ਾਵਾਂ ਦਾ ਗਿਆਨ ਪ੍ਰਾਪਤ ਕਰਦੇ ਰਹੇ ਪਰ ਉਹ ਮਾਤ-ਭਾਸ਼ਾ ਦੇ ਮਾਧਿਅਮ ਦਾ ਹੀ ਵਿਵਹਾਰਿਕ ਜਾਂ ਅਮਲੀ ਉਪਯੋਗ ਕਰਦੇ*

*ਰਹੇ, ਮਾਤ-ਭਾਸ਼ਾ 'ਚ ਪਾਵਨ ਬਾਣੀ ਉਚਾਰਨ ਕਰਦੇ ਰਹੇ। ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਮਾਂ-ਬੋਲੀ ਪੰਜਾਬੀ ਨੂੰ ਆਦਰਸ਼ ਤੇ ਸੁਖੈਨਤਮ ਲਿਖਤੀ ਰੂਪ ਬਖਸ਼ਣ ਹਿਤ ਗੁਰਮੁਖੀ ਲਿਪੀ ਨੂੰ ਵਿਧੀਵਤ ਰੂਪ 'ਚ ਵਿਉਂਤਿਆ ਅਤੇ ਪ੍ਰਚੱਲਿਤ ਕੀਤਾ ਤਾਂਕਿ ਉਸ ਸਮੇਂ ਜੋ ਔਖੀ ਬੋਲੀ ਵਿਚ ਲੋਕਾਂ ਨੂੰ ਧਰਮ ਦੇ ਨਾਂ 'ਤੇ ਭਰਮ ਮੂਲਕ ਸਥਿਤੀ ਵਿਚ ਪਾਇਆ ਜਾ ਰਿਹਾ ਸੀ, ਉਹਦੀ ਥਾਂ ਸੌਖੀ ਬੋਲੀ ਭਾਵ ਲੋਕਾਂ ਦੀ ਆਪਣੀ ਬੋਲੀ ਵਿਚ ਗੁਰੂ ਸਾਹਿਬਾਨ ਨੇ ਇਲਾਹੀ ਧੁਰ ਕੀ ਬਾਣੀ ਰਚ ਕੇ ਸੱਚ ਦੇ ਮਾਰਗ 'ਤੇ ਤੋਰਿਆ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਗੁਰਮੁਖੀ ਅੱਖਰਾਂ ਵਿਚ ਸੰਪਾਦਿਤ ਕਰਵਾ ਰੂਹਾਨੀ ਅਨੁਭਵ ਵਾਲੀ ਨਿਰਮਲ ਬਾਣੀ ਦਾ ਅਗੰਮੀ ਖ਼ਜ਼ਾਨਾ ਸਦੀਵੀ ਰੂਹਾਨੀ ਅਤੇ ਨੈਤਿਕ ਅਗਵਾਈ ਬਖਸ਼ ਸਕਣ ਦੇ ਸਮਰੱਥ ਰੂਪ 'ਚ ਪ੍ਰਗਟ ਕੀਤਾ। ਗੁਰਮੁਖੀ ਲਿਪੀ ਦੀ ਸਿੱਖ ਧਰਮ ਵਿਚ ਇਸ ਤੋਂ ਵੱਡੀ ਹੋਰ ਕੀ ਮਹਾਨਤਾ ਹੋ ਸਕਦੀ ਹੈ। ਇਸ ਨੂੰ ਸਨਮੁਖ ਰੱਖਦਿਆਂ ਹੋਇਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕੀ ਕਮੇਟੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਦਿੱਤੇ ਇਸ ਮਹਾਨ ਯੋਗਦਾਨ ਨੂੰ ਮੁੱਖ ਰੱਖਦਿਆਂ ਹੋਇਆਂ ਗੁਰੂ ਜੀ ਦੇ ਗੁਰਿਆਈ ਗੁਰਪੁਰਬ ਨੂੰ 'ਗੁਰਮੁਖੀ ਦਿਵਸ' ਵਜੋਂ ਮਨਾਉਣ ਦਾ ਫੈਸਲਾ ਲਿਆ ਹੈ। ਜਿਸ ਤਹਿਤ 'ਗੁਰਮਤਿ ਪ੍ਰਕਾਸ਼' ਦਾ ਹਥਲਾ ਅੰਕ 'ਗੁਰਮੁਖੀ' ਨੂੰ ਸਮਰਪਿਤ ਕੀਤਾ ਗਿਆ ਹੈ। ਇਸ ਵਿਚ ਵੱਖ-ਵੱਖ ਖੋਜੀ ਵਿਦਵਾਨਾਂ ਵੱਲੋਂ ਗੁਰਮੁਖੀ ਨਾਲ ਸੰਬੰਧਿਤ ਲੇਖ ਲਿਖਵਾ ਕੇ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਲੈ ਰਹੇ ਹਾਂ। ਆਸ ਹੈ ਕਿ ਪਾਠਕ-ਜਨ ਹਥਲੇ ਅੰਕ ਤੋਂ ਭਰਪੂਰ ਲਾਹਾ ਲੈਣਗੇ।* ■

# ਗੁਰਬਾਣੀ ਦੀ ਭਾਸ਼ਾ : 'ਗੁਰਮੁਖੀ'

*-ਡਾ. ਚਮਕੌਰ ਸਿੰਘ**

ਗੁਰਮੁਖੀ ਨੂੰ ਪੰਜਾਬੀ ਭਾਸ਼ਾ ਦੀ ਲਿਪੀ ਦੇ ਤੌਰ ਉਤੇ ਅਕਸਰ ਸਭ ਨੇ ਸੁਣਿਆ-ਪੜ੍ਹਿਆ ਹੋਵੇਗਾ; ਪਰੰਤੂ ਗੁਰਮੁਖੀ ਨੂੰ ਭਾਸ਼ਾ ਦੇ ਤੌਰ ਉਤੇ ਵਿਚਾਰਨਾ, ਵਿਚਿਤਰ ਅਤੇ ਅਟਪਟਾ ਲੱਗ ਸਕਦਾ ਹੈ। ਅਜਿਹਾ ਹੋਣਾ ਸੁਭਾਵਿਕ ਹੈ ਕਿਉਂਕਿ ਅਜੋਕੇ ਜੁਗ ਵਿਚ ਕੁਦਰਤੀ ਤੌਰ ਉੱਤੇ ਅਸੀਂ ਬਹੁਗਿਣਤੀ ਵਲੋਂ ਪ੍ਰਵਾਨਿਤ (accepted) ਅਤੇ ਪ੍ਰਮਾਣਿਤ (established) ਰੁਝਾਨਾਂ ਨੂੰ ਸੌਖਿਆਂ ਗ੍ਰਹਿਣ ਕਰਦੇ ਹਾਂ। ਇਸ ਲਈ ਹਥਲੀ ਲਿਖਤ ਵਿਚ ਪੇਸ਼ ਵਿਚਾਰ ਨੂੰ ਧੀਰਜ ਅਤੇ ਠਰ੍ਹੰਮੇ ਨਾਲ ਵਿਚਾਰਨ-ਸਮਝਣ ਦੀ ਗੁਜ਼ਾਰਸ਼ ਹੈ। ਇਹ ਸਪੱਸ਼ਟ ਰਹੇ ਕਿ ਇਸ ਲੇਖ ਦਾ ਮੰਤਵ ਧਰਮ-ਸ਼ਾਸਤਰੀ, ਸਾਹਿਤਕ, ਇਤਿਹਾਸਿਕ ਅਤੇ ਸਭਿਆਚਾਰਕ ਦ੍ਰਿਸ਼ਟੀ ਤੋਂ ਗੁਰਮੁਖੀ ਭਾਸ਼ਾ ਦੀ ਦੇਸ-ਕਾਲੀ ਵਿਲੱਖਣਤਾ ਦੇ ਕੁਝ ਛੁਪੇ ਹੋਏ ਨੁਕਤਿਆਂ ਵੱਲ ਧਿਆਨ ਦਿਵਾਉਣਾ ਹੈ। ਗੁਰਮੁਖੀ ਦੇ ਭਾਸ਼ਾ-ਵਿਗਿਆਨਕ/ਲਿਪੀ-ਵਿਗਿਆਨਕ ਲੱਛਣਾਂ ਦੀ ਨਿਸ਼ਾਨਦੇਹੀ ਜਾਂ ਪੇਸ਼ਕਾਰੀ, ਇਸ ਅਧਿਐਨ ਦਾ ਵਿਸ਼ਾ ਨਹੀਂ। ਨਿਰਸੰਦੇਹ ਭਾਸ਼ਾ-ਵਿਗਿਆਨ ਸਮੇਤ ਹੋਰ ਵਿਭਿੰਨ ਅਕਾਦਮਿਕ ਅਨੁਸ਼ਾਸਨਾਂ ਦੀ ਦ੍ਰਿਸ਼ਟੀ ਤੋਂ ਗੁਰਮੁਖੀ ਭਾਸ਼ਾ ਦੇ ਵੱਖ-ਵੱਖ ਪੱਖਾਂ ਨੂੰ ਗੰਭੀਰਤਾ ਨਾਲ ਨਿੱਠ ਕੇ ਖੰਘਾਲੇ ਜਾਣ ਦੀ ਜ਼ਰੂਰਤ ਹੈ ਅਤੇ ਇਸ ਦਿਸ਼ਾ ਵਿਚ ਗੰਭੀਰ ਖੋਜ ਕਾਰਜ ਦਰਕਾਰ ਹਨ।

'ਗੁਰਮੁਖੀ' (ਗੁਰ+ਮੁਖੀ) ਦਾ ਅਰਥ ਹੈ - ਗੁਰੂ ਦੇ ਮੁਖੋਂ ਉਚਰੀ/ਬੋਲੀ ਹੋਈ ਜਾਂ ਗੁਰੂ ਦੇ ਮੁਖ ਤੋਂ ਪ੍ਰਾਪਤ/ਨਿਕਲੀ ਹੋਈ। ਹੋਰ ਭਾਵ-ਅਰਥ ਇਹ ਵੀ ਹਨ - ਗੁਰੂ ਵੱਲ ਮੁਖ ਕਰ ਦੇਣ ਵਾਲੀ; ਗੁਰੂ ਦੇ ਸਨਮੁਖ ਲੈ ਜਾਣ ਵਾਲੀ।

'ਗੁਰਬਾਣੀ' (ਗੁਰ+ਬਾਣੀ) ਦਾ ਅਰਥ ਹੈ - ਗੁਰੂ ਦੀ ਉਚਰੀ ਹੋਈ ਧੁਨੀ ਜਾਂ ਅਵਾਜ਼; ਗੁਰੂ ਦੇ ਬੋਲੇ ਸ਼ਬਦ, ਵਾਕ, ਬਚਨ। 'ਬਾਣੀ' ਦੇ ਕੋਸ਼ਗਤ ਅਰਥ ਹਨ - ਵਾਕ ਸ਼ਕਤੀ, ਬੋਲ ਸ਼ਕਤੀ; ਗੱਲਬਾਤ; ਬੋਲੀ, ਭਾਸ਼ਾ, ਜ਼ੁਬਾਨ; ਅਵਾਜ਼, ਧੁਨੀ ਆਦਿ।

ਇਸ ਤਰ੍ਹਾਂ ਗੁਰਮੁਖੀ ਅਤੇ ਗੁਰਬਾਣੀ, ਦੋਨੋਂ ਸ਼ਬਦ ਆਪਸ ਵਿਚ ਓਤਪੋਤ ਅਤੇ ਇਕਸੁਰ ਹਨ। ਦੋਨਾਂ ਦੇ ਅਰਥਾਂ ਨੂੰ ਇਕ-ਦੂਜੇ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ। ਗੁਰੂ ਦੇ ਮੁਖੋਂ ਬੋਲੀ ਗਈ ਧੁਨੀ/ਸਿੱਖਿਆ, ਗੁਰਬਾਣੀ ਰੂਪ ਵਿਚ ਸਾਡੇ ਸਨਮੁਖ ਹੈ। ਗੁਰਬਾਣੀ ਦਾ ਇਕ ਇਕ ਵਾਕ, ਗੁਰੂ ਦੀ ਮਤਿ ਨਾਲ ਸੰਜੋਇਆ ਹੋਇਆ ਹੈ। ਗੁਰੂ ਦੀ ਮਤਿ ਸਿਖਾਉਣ ਵਾਲੇ ਇਹ ਪਵਿੱਤਰ ਗੁਰਵਾਕ, ਅਰਥਾਤ ਸਿੱਖਿਆ-ਬਚਨ, ਸਬਦ ਗੁਰੂ ਵਜੋਂ ਹਾਜਰਾ-ਹਜੂਰ, ਜਾਹਰਾ-ਜਹੂਰ ਸਤਿਗੁਰੂ ਹਨ।

**ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ)-੧੪੭੦੨੧; ਮੋ. +੯੧੯੪੧੭੯-੩੫੪੭੪, ੮੭੨੭੦-੭੭੭੨੫*

ਗੁਰੂ ਦੀ ਰਸਨਾ ਦੁਆਰਾ ਬੋਲੀ ਗਈ ਹਰ ਸ਼ਬਦ-ਧੁਨੀ, ਗੁਰਬਾਣੀ ਰੂਪ ਵਿਚ ਹਰ ਇਕ ਸਿੱਖ ਲਈ ਸਦੀਵੀ ਮਾਰਗ-ਦਰਸ਼ਕ ਹੈ। ਗੁਰੂ ਦੀ ਇਹ ਸਿੱਖਿਆ, ਗੁਰਮੁਖੀ (ਭਾਸ਼ਾ ਅਤੇ ਲਿਪੀ) ਵਿਚ ਸੰਜੋ ਕੇ ਸਾਡੇ ਤਕ ਪਹੁੰਚੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਗੁਰਬਾਣੀ ਦਾ ਪਵਿੱਤਰ-ਪਾਠ, ਭਾਸ਼ਾਈ ਸੰਰਚਨਾ ਦੇ ਪੱਖੋਂ ਵੰਨਸੁਵੰਨਤਾਵਾਂ ਦੇ ਸੁਮੇਲ ਦਾ ਵਿਚਿਤਰ ਮੁਜੱਸਮਾ ਹੈ। ਧਾਰਮਿਕ-ਸਮਾਜਕ-ਸਭਿਆਚਾਰਕ-ਵਿਚਾਰਧਾਰਕ ਵਿਲੱਖਣਤਾਵਾਂ ਨੂੰ ਰੂਹਾਨੀ ਸੰਵੇਦਨਾ, ਪਰਮਾਰਥੀ ਇਕਸੁਰਤਾ ਅਤੇ ਵਿਸਮਾਦੀ ਸਾਂਝ ਦੇ ਸੂਤਰ ਵਿਚ ਪਰੋਣ ਲਈ ਗੁਰਬਾਣੀ ਦੇ ਪਵਿੱਤਰ-ਪਾਠ ਵਿਚ ਭਾਸ਼ਾਈ ਵੰਨਸੁਵੰਨਤਾਵਾਂ, ਸਦਭਾਵਨਾ-ਭਰਪੂਰ ਸਹਿਹੋਂਦੀ ਰਚਨਾ-ਵਿਉਂਤ ਅਧੀਨ ਸੰਗਠਿਤ ਹੋਈਆਂ ਹਨ। ਵਿਸ਼ਾ-ਵਸਤੂ, ਸਮੇਂ-ਸਥਾਨ, ਪ੍ਰਸਥਿਤੀ, ਸਭਿਆਚਾਰ, ਆਤਮਿਕ/ਮਾਨਸਿਕ ਭਾਵ-ਦਸ਼ਾ, ਕਾਵਿਰੂਪ ਅਤੇ ਸੰਬੰਧਿਤ ਰਾਗ ਦੀ ਭਾਵ-ਪ੍ਰਕਿਰਤੀ ਦੇ ਅਨੁਕੂਲ ਭਾਸ਼ਾ ਤੇ ਸ਼ਬਦਾਵਲੀ ਦਾ ਇਸਤੇਮਾਲ, ਗੁਰਬਾਣੀ ਦੇ ਵਿਲੱਖਣ ਭਾਸ਼ਾਈ ਪ੍ਰਬੰਧ ਨੂੰ ਬਾਖੂਬੀ ਰੂਪਮਾਨ ਕਰਦਾ ਹੈ।

ਗੁਰਬਾਣੀ ਦਾ ਭਾਸ਼ਾਈ ਕਲੇਵਰ, ਇਸ ਦੇ ਰਚਨਹਾਰਿਆਂ ਦੇ ਜੀਵਨ-ਕਾਲ ਦੀ ਦ੍ਰਿਸ਼ਟੀ ਤੋਂ ਪੰਜ ਸਦੀਆਂ (ਬਾਰ੍ਹਵੀਂ ਤੋਂ ਸਤਾਰ੍ਹਵੀਂ ਸਦੀ) ਤਕ ਅਤੇ ਮਾਤਭੂਮੀ/ਕਰਮਭੂਮੀ ਦੇ ਪੱਖ ਤੋਂ ਦੱਖਣੀ ਏਸ਼ੀਆ ਉਪਮਹਾਂਦੀਪ ਦੇ ਵਿਸ਼ਾਲ ਭੂਗੋਲਿਕ ਖੇਤਰ ਵਿਚ ਫ਼ੈਲਿਆ ਹੋਇਆ ਹੈ। ਕਾਲਗਤ ਅਤੇ ਸਥਾਨਗਤ ਦੋਨੋਂ ਪੱਖਾਂ ਤੋਂ ਗੁਰਬਾਣੀ ਦੀ ਭਾਸ਼ਾ ਦਾ ਪ੍ਰਤੱਖਣ ਭਾਸ਼ਾ-ਵਿਗਿਆਨੀਆਂ ਨੇ ਵਿਭਿੰਨ ਦ੍ਰਿਸ਼ਟੀਕੋਣਾਂ ਤੋਂ ਕੀਤਾ ਹੈ। ਵੱਖ-ਵੱਖ ਭਾਸ਼ਾਈ ਵਿਸ਼ੇਸ਼ੱਗਾਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਦੀ ਸ਼ਨਾਖਤ ਦੇ ਅਨੇਕ ਲਿਖਤੀ ਪ੍ਰਮਾਣ ਉਪਲਬਧ ਹਨ ਜਿਨ੍ਹਾਂ ਵਿਚ ਗੁਰਬਾਣੀ ਦੀ ਭਾਸ਼ਾ ਦਾ ਨਾਮਕਰਨ 'ਪੁਰਾਤਨ/ਪੁਰਾਣੀ ਪੰਜਾਬੀ'[੧], 'ਲੋਕ ਭਾਸ਼ਾ'[੨], 'ਸੰਤ ਭਾਸ਼ਾ'[੩], 'ਸਧੁਕੜੀ'[੪], 'ਗੁਰਭਾਸ਼ਾ'[੫], 'ਗੁਰੂ ਭਾਸ਼ਾ'[੬], 'ਸ੍ਰੀ ਗੁਰੂ ਗ੍ਰੰਥ ਭਾਸ਼ਾ'[੭], 'ਸਿੱਖਾਂ ਦੀ ਪਵਿੱਤਰ ਭਾਸ਼ਾ' (Sacred Language of the Sikhs)[੮], 'ਮਿਸ਼ਰਤ ਭਾਸ਼ਾ'[੯], 'ਸਾਂਝੀ ਭਾਸ਼ਾ'/'ਸਾਂਝੀ ਸਾਹਿਤਕ ਭਾਸ਼ਾ'[੧੦] 'ਸੰਪਰਕ ਭਾਸ਼ਾ', 'ਦੇਸ ਭਾਸ਼ਾ', 'ਸਰਬਦੇਸੀ ਭਾਸ਼ਾ' ਆਦਿ ਵਿਭਿੰਨ ਸੰਕਲਪਾਂ ਦੇ ਅੰਤਰਗਤ ਹੋਇਆ ਹੈ। ਪ੍ਰਿੰਸੀਪਲ ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ ਅਤੇ ਡਾ. ਕਾਲਾ ਸਿੰਘ ਬੇਦੀ ਆਦਿ ਵਿਦਵਾਨਾਂ ਨੇ ਗੁਰਬਾਣੀ ਦੀ ਭਾਸ਼ਾ ਨੂੰ ਪੰਜਾਬੀ ਦੱਸਿਆ ਹੈ। ਡਾਕਟਰ ਲਾਈਟਨਰ, ਜੋ ਪੰਜਾਬ ਦੇ ਵਿੱਦਿਆ ਵਿਭਾਗ ਦੇ ਡਾਇਰੈਕਟਰ ਸਨ ਅਤੇ ਬਾਲ ਗੰਗਾਧਰ ਤਿਲਕ ਆਦਿ ਨੇ ਪੰਜਾਬੀ ਬੋਲੀ ਨੂੰ 'ਗੁਰਮੁਖੀ' ਨਾਂ ਨਾਲ ਹੀ ਯਾਦ ਕੀਤਾ ਹੈ।[੧੧] ਗੁਰਬਾਣੀ ਭਾਸ਼ਾ ਦੀ ਅਧਿਐਨ-ਪਰੰਪਰਾ ਵਿਚ ਇਸ ਦੇ ਭਾਸ਼ਾਈ ਸਰੂਪ ਦੀ ਪਛਾਣ ਪਹਿਲਾਂ ਵਧੇਰੇ ਕਰਕੇ 'ਪੁਰਾਤਨ ਪੰਜਾਬੀ' ਅਤੇ 'ਸਾਧ ਭਾਸ਼ਾ' ਜਾਂ 'ਸਧੁਕੜੀ ਭਾਸ਼ਾ' ਵਜੋਂ ਹੁੰਦੀ ਰਹੀ ਹੈ ਜਦਕਿ ਇਸ ਦੀ ਭਾਸ਼ਾਈ ਵਿਵਧਤਾ ਦੇ ਮੱਦੇਨਜ਼ਰ ਕਈ ਵਿਦਵਾਨ ਇਸ ਦੇ ਬਹੁਭਾਸ਼ਾਈ ਸਰੂਪ ਨੂੰ 'ਮਿਸ਼ਰਤ ਭਾਸ਼ਾ' ਵਜੋਂ ਸੰਕਲਪਦੇ ਰਹੇ ਹਨ ਅਤੇ ਕੁਝ ਵਿਦਵਾਨਾਂ ਨੂੰ ਗੁਰਬਾਣੀ ਦੀ ਭਾਸ਼ਾ ਵਿੱਚੋਂ ਬਹੁਭਾਸ਼ਾਵਾਦ

(multilingualism) ਦੀ ਝਲਕ ਨਜ਼ਰ ਆਉਂਦੀ ਹੈ। ਡਾ. ਪ੍ਰੇਮ ਪ੍ਰਕਾਸ਼ ਸਿੰਘ ਨੇ ਗੁਰਬਾਣੀ ਦੇ ਭਾਸ਼ਾਈ ਸਰੂਪ ਨੂੰ ਨਿਖਾਰਨ/ਸਿਰਜਣ ਵਿਚ ਤਿੰਨ ਕਿਸਮ ਦੀਆਂ ਭਾਸ਼ਾਈ ਪਰੰਪਰਾਵਾਂ ਦੇ ਯੋਗਦਾਨ ਦਾ ਉਲੇਖ ਕੀਤਾ ਹੈ।[੧੨]

ਪਹਿਲੀ, ਗੁਰਬਾਣੀ ਭਾਸ਼ਾ ਦੀ ਬੁਨਿਆਦ ਵਿਚ ਆਪਣੇ ਸਮਕਾਲੀ ਪੰਜਾਬ ਦੀ ਪ੍ਰਚਲਿਤ ਪੰਜਾਬੀ ਬੋਲੀ ਦੀ ਸਥਾਪਨਾ ਹੋਈ ਹੈ, ਜਿਸ ਜਿਸ ਵਿਚ ਆਂਢ-ਗੁਆਂਢ ਦੇ ਭਾਸ਼ਾਈ ਸਮਾਜ ਦੀਆਂ ਜੀਵੰਤ ਬੋਲੀਆਂ ਦੇ ਅੰਸ਼ ਬੜੀ ਵਿਆਪਕਤਾ ਨਾਲ ਆਤਮਸਾਤ ਹੋਏ ਹਨ। ਪੰਜਾਬ ਦੀ ਪੁਰਾਤਨ ਤੇ ਮੱਧਕਾਲੀ ਭਾਸ਼ਾ ਪਰੰਪਰਾ, ਜਿਸ ਰਾਹੀਂ ਚੜ੍ਹਦੇ ਅਤੇ ਲਹਿੰਦੇ ਪੰਜਾਬ ਦੀਆਂ ਸਮੂਹ ਪੰਜਾਬੀ ਉਪਬੋਲੀਆਂ ਦਾ ਜੋੜਮੇਲ, ਗੁਰਬਾਣੀ ਦੇ ਪਾਠ ਵਿਚ ਇਕ ਪ੍ਰਬੰਧਸ਼ੀਲ ਸਾਹਿਤਕ ਪੰਜਾਬੀ ਭਾਸ਼ਾ ਦੇ ਸਰੂਪ ਨੂੰ ਨਿਖਾਰਦਾ ਹੈ। ਗੁਰਬਾਣੀ ਦੀ ਭਾਸ਼ਾ ਦੇ ਬੁਨਿਆਦੀ ਤਲ ਉੱਤੇ ਇਹੋ ਪ੍ਰਬੰਧਸ਼ੀਲ ਭਾਸ਼ਾਈ ਸਰੂਪ ਕਾਰਜਸ਼ੀਲ ਰਹਿੰਦਾ ਹੈ।

ਦੂਜੀ ਭਾਸ਼ਾ-ਪਰੰਪਰਾ ਰਾਹੀਂ ਗੁਰਬਾਣੀ ਦੀ ਭਾਸ਼ਾ ਵਿਚ ਸਮੁੱਚੇ ਉੱਤਰੀ ਭਾਰਤ ਦੀਆਂ ਤਤਕਾਲੀ ਸਾਹਿਤਕ ਬੋਲੀਆਂ ਅਤੇ ਸ਼ੈਲੀਆਂ ਜਜ਼ਬ ਹੋਣ ਨਾਲ ਨਵੀਨ ਭਾਸ਼ਾ ਸਿਰਜਣਾ ਦਾ ਕਾਰਜ ਸ਼ੁਰੂ ਹੁੰਦਾ ਹੈ। ਆਪੋ ਆਪਣੇ ਇਲਾਕਾਈ ਤੇ ਸਥਾਨਕ ਮੁਹਾਵਰੇ ਅਤੇ ਵਿਆਕਰਨਕ ਪ੍ਰਯੋਗਾਂ ਨੂੰ ਸਮੋ ਕੇ ਇਕ ਨਵੀਨ ਤੇ ਸਾਂਝਾ ਭਾਸ਼ਾਈ ਮੁਹਾਵਰਾ ਵਿਕਸਿਤ ਹੋਇਆ। ਡਾ. ਪ੍ਰੇਮ ਪ੍ਰਕਾਸ਼ ਸਿੰਘ ਨੇ ਉਸ ਨੂੰ 'ਉੱਤਰੀ ਭਾਰਤ ਦੀ ਸਰਬਸਾਂਝੀ ਸਾਹਿਤਕ ਭਾਸ਼ਾ'[੧੩] (lingua franca) ਦੇ ਪੰਜਾਬੀ ਸੰਸਕਰਨ ਵਜੋਂ ਪਛਾਣਿਆ ਹੈ, ਜਿਸ ਦੀ ਭਾਸ਼ਾਈ ਵਿਵਧਤਾ/ਮਿਸ਼ਰਨ ਵਿੱਚੋਂ 'ਬਹੁਭਾਸ਼ਾਵਾਦ' ਦੀ ਝਲਕ ਨਜ਼ਰ ਆਉਂਦੀ ਹੈ। ਇਸ ਵਿਚ ਤਤਕਾਲੀ ਪੰਜਾਬੀ ਦੀਆਂ ਸਮੂਹ ਭਾਸ਼ਾਈ ਵੰਨਗੀਆਂ ਤੋਂ ਇਲਾਵਾ ਸਿੰਧੀ, ਬਾਂਗਰੂ (ਹਰਿਆਣਵੀ), ਰਾਜਸਥਾਨੀ, ਬ੍ਰਜੀ, ਖੜੀ ਬੋਲੀ, ਹਿੰਦਵੀ, ਬਿਹਾਰੀ, ਮਰਾਠੀ, ਸਧੁਕੜੀ, ਰੇਖਤਾ, ਸਹਸਕ੍ਰਿਤੀ, ਗਾਥਾ ਅਤੇ ਪੱਛਮੀ ਪਹਾੜੀ ਬੋਲੀਆਂ ਦੇ ਅੰਸ਼ ਸ਼ਾਮਲ ਹਨ।

ਤੀਜੀ ਭਾਸ਼ਾ ਪਰੰਪਰਾ, ਗੁਰਬਾਣੀ ਯੁੱਗ ਤੋਂ ਪੂਰਬਲੀਆਂ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਭਾਸ਼ਾਵਾਂ ਦੀ ਪਰੰਪਰਾ ਹੈ ਜਿਸ ਵਿਚ ਪੰਜਾਬ ਦੀਆਂ ਮਦ੍ਰ, ਕੈਕਈ, ਟੱਕ ਅਤੇ ਸ਼ੌਰਸੇਨੀ ਆਦਿ ਸਮੇਤ ਪ੍ਰਾਕ੍ਰਿਤਾਂ ਅਤੇ ਅਪਭ੍ਰੰਸ਼ਾਂ ਦੇ ਪੁਰਾਲੇਖੀ ਭਾਸ਼ਾਈ ਅੰਸ਼, ਗੁਰਬਾਣੀ ਦੀ ਭਾਸ਼ਾ ਵਿਚ ਮੌਜੂਦ ਹਨ। ਗੁਰਬਾਣੀ ਦੀ ਭਾਸ਼ਾ ਦੇ ਸ਼ਬਦਾਂ ਦੇ ਅੰਤ 'ਤੇ ਲਗਾਂ-ਮਾਤਰਾ (ਵਿਸ਼ੇਸ਼ ਕਰ ਸਿਹਾਰੀ ਤੇ ਔਂਕੜ) ਅਤੇ -ਹਿ, -ਸਿ, -ਤਿਹ ਆਦਿ ਜਿਹੜੇ ਵਾਧੂ ਜਾਪਦੇ ਅੱਖਰ ਵਰਤੇ ਗਏ ਹਨ, ਇਹ ਵਾਧੂ ਨਹੀਂ ਸਗੋਂ ਇਹ ਤਾਂ ਸ਼ਬਦਾਂ ਦੇ ਨਾਲ ਜੁੜਨ ਵਾਲੇ ਜ਼ਰੂਰੀ ਵਿਭਕਤੀ-ਚਿੰਨ੍ਹ[੧੪] ਅਥਵਾ ਕਾਰਕੀ ਪਿਛੇਤਰ ਹਨ। ਇਹ ਵਿਭਕਤੀ-ਚਿੰਨ੍ਹ/ਪਿਛੇਤਰ, ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਭਾਸ਼ਾਵਾਂ ਦੇ ਬਕਾਇਆ ਅੰਸ਼ ਹਨ।

ਇਕ ਹੋਰ ਭਾਸ਼ਾ ਪਰੰਪਰਾ, (ਡਾ. ਪ੍ਰੇਮ ਪ੍ਰਕਾਸ਼ ਸਿੰਘ ਦੇ ਉਕਤ ਲੇਖ ਵਿਚ ਇਸ ਦਾ ਵੱਖਰਾ ਉਲੇਖ ਨਹੀਂ ਹੈ) ਉਹ ਹੈ ਅਰਬੀ, ਫ਼ਾਰਸੀ, ਤੁਰਕੀ ਆਦਿ ਸਾਮੀ/

ਭਾਸ਼ਾਵਾਂ ਦੀ ਸ਼ਬਦਾਵਲੀ ਦਾ ਗੁਰਬਾਣੀ ਦੀ ਭਾਸ਼ਾ ਵਿਚ ਦਾਖ਼ਲ ਹੋਣਾ। ਅਰਬੀ, ਸਾਮੀ ਭਾਸ਼ਾ-ਪਰਿਵਾਰ ਦੀ ਇਕ ਪ੍ਰਮੁੱਖ ਭਾਸ਼ਾ ਹੈ ਜੋ ਕੁਰਾਨ ਸ਼ਰੀਫ ਦੀ ਭਾਸ਼ਾ ਹੋਣ ਕਰਕੇ ਇਸਲਾਮ ਦੇ ਪਰਸਾਰ ਦੇ ਨਾਲ ਹੀ ਏਸ਼ੀਆ ਅਤੇ ਉੱਤਰੀ ਅਫਰੀਕਾ ਦੇ ਵੱਡੇ ਖੇਤਰ ਵਿਚ ਫੈਲ ਰਹੀ ਸੀ। ਫਾਰਸੀ ਉਸ ਵੇਲੇ ਏਸ਼ੀਆ ਦੇ ਵੱਡੇ ਖੇਤਰ ਵਿਚ ਸੰਪਰਕ ਭਾਸ਼ਾ ਵਜੋਂ ਸ਼ਾਹੀ ਦਰਬਾਰਾਂ ਅਤੇ ਵਪਾਰਕ ਕਾਫਲਿਆਂ ਦੀ ਭਾਸ਼ਾ ਵਜੋਂ ਪ੍ਰਚਲਿਤ ਸੀ। ਮੁਸਲਮਾਨ ਹਮਲਾਵਰਾਂ ਅਤੇ ਵਪਾਰੀਆਂ ਰਾਹੀਂ ਬਾਰ੍ਹਵੀਂ-ਤੇਰ੍ਹਵੀਂ ਸਦੀ ਵਿਚ ਇਹ ਭਾਸ਼ਾ ਹਿੰਦੁਸਤਾਨ ਵਿਚ ਦਾਖ਼ਲ ਹੋਈ ਅਤੇ ਭਾਰਤੀ ਭਾਸ਼ਾਵਾਂ, ਵਿਸ਼ੇਸ਼ ਕਰ ਪੰਜਾਬੀ ਨੂੰ ਕਾਫੀ ਪ੍ਰਭਾਵਿਤ ਕੀਤਾ। ਗੁਰਬਾਣੀ ਵਿਚ ਇਨ੍ਹਾਂ ਭਾਸ਼ਾਵਾਂ ਦੀ ਸ਼ਬਦਾਵਲੀ ਨੂੰ ਖੁੱਲ੍ਹਦਿਲੀ ਨਾਲ ਸੁਭਾਵਿਕ ਰੂਪ ਵਿਚ ਪ੍ਰਵਾਨਗੀ ਹਾਸਲ ਹੋਈ ਹੈ।

ਇਸ ਤਰ੍ਹਾਂ ਦੱਖਣੀ ਅਤੇ ਪੱਛਮੀ ਏਸ਼ੀਆ ਦੀਆਂ ਵੰਨਸੁਵੰਨੀਆਂ ਪੁਰਾਤਨ-ਮੱਧਕਾਲੀਨ ਬੋਲੀਆਂ-ਉਪਬੋਲੀਆਂ ਨੇ ਘੁਲ-ਮਿਲ ਕੇ ਗੁਰਬਾਣੀ ਦੀ ਭਾਸ਼ਾ-ਸ਼ੈਲੀ ਅਤੇ ਭਾਸ਼ਾਈ ਸ਼ਬਦਾਵਲੀ ਵਿਚ ਆਪਣੀ ਗੌਰਵਸ਼ਾਲੀ ਜਗ੍ਹਾ ਬਣਾਈ ਹੋਈ ਹੈ।

ਭਾਈ ਵੀਰ ਸਿੰਘ ਨੇ ਗੁਰਬਾਣੀ ਦੀ ਭਾਸ਼ਾ ਨੂੰ 'ਸ੍ਰੀ ਗੁਰੂ ਗ੍ਰੰਥ ਭਾਸ਼ਾ' ਦਾ ਨਾਮ ਦਿੰਦੇ ਹੋਏ ਲਿਖਿਆ ਹੈ :

"ਅਪਭ੍ਰੰਸ਼ ਦੇ ਮਗਰੋਂ ਜੋ ਹਿੰਦੁਸਤਾਨ ਦੀ ਇਕ ਭਾਸ਼ਾ ਹੋਈ ਹੈ ਉਹ ਹੈ 'ਸ੍ਰੀ ਗੁਰੂ ਗ੍ਰੰਥ ਭਾਸ਼ਾ'। ਹਾਲੇ ਅਜੇ ਇਸ ਭਾਸ਼ਾ ਲਈ ਕਿਸੇ ਵਿਦਵਾਨ ਨੇ ਕੋਈ ਖਾਸ ਨਾਮ ਨਹੀਂ ਵੀਚਾਰਿਆ।" ਉਹ ਅੱਗੇ ਲਿਖਦੇ ਹਨ:

"ਇਹ ਭਾਸ਼ਾ ਨਿਰੀ ਪੰਜਾਬ ਦੀ ਨਹੀਂ। ਇਹ ਉਸ ਸਮੇਂ ਸਾਰੇ ਹਿੰਦ ਦੀ ਭਾਸ਼ਾ ਸੀ। (ਭਗਤ) ਕਬੀਰ (ਜੀ), (ਭਗਤ) ਰਵਿਦਾਸ (ਜੀ), (ਭਗਤ) ਪੀਪਾ (ਜੀ), (ਭਗਤ) ਧੰਨਾ (ਜੀ), (ਭਗਤ) ਤ੍ਰਿਲੋਚਨ (ਜੀ), (ਭਗਤ) ਜੈਦੇਉ (ਜੀ), (ਭਗਤ) ਰਾਮਾਨੰਦ (ਜੀ), (ਭਗਤ) ਨਾਮਦੇਵ (ਜੀ) ਦੇ ਸ਼ਬਦਾਂ ਦੀ ਭਾਸ਼ਾ ਉਹੋ ਹੈ। ਚਾਹੇ ਇਸ ਇਕੋ ਜਹੀ ਸਹੀ ਹੁੰਦੀ (ਭਾਸ਼ਾ) ਵਿਚ ਥੋੜ੍ਹੇ ਬਹੁਤ ਫਰਕ ਹਨ ਜੋ ਕੁਦਰਤੀ ਹੁੰਦੇ ਹੀ ਹਨ, ਉਨ੍ਹਾਂ ਨੂੰ ਛੱਡ ਕੇ ਆਮ ਬੋਲੀ ਉਹੋ ਹੈ ਅਤੇ ਇਹ ਪੰਜਾਬੀ ਨਾਲ ਬੜੀ ਮਿਲਦੀ ਜੁਲਦੀ ਹੈ। ... ਇਹ ਪੰਜਾਬੀ ਭਾਸ਼ਾ ਹੈ ਜਾਂ ਇਸ ਨੂੰ ਹੋਰ ਕੋਈ ਨਾਮ ਦੇ ਲਵੋ, ਪਰ ਉਸ ਸਾਹਿਤਕ ਘਟਨਾ ਵਿਚ ਫਰਕ ਨਹੀਂ ਪਵੇਗਾ ਕਿ ਇਹ ਭਾਸ਼ਾ ਇਕ ਸਮੇਂ ਸਾਰੇ ਉੱਤਰੀ ਹਿੰਦੁਸਤਾਨ ਦੀ ਸਾਂਝੀ ਬੋਲੀ ਸੀ।"[੧੫]

ਗੁਰਬਾਣੀ ਦੀ ਭਾਸ਼ਾ, ਦੱਖਣੀ ਏਸ਼ੀਆ ਦੇ ਵਿਸ਼ਾਲ ਭੂਗੋਲਿਕ ਖਿੱਤੇ ਵਿਚ ਅਫਗਾਨਿਸਤਾਨ-ਸਿੰਧ ਤੋਂ ਲੈ ਕੇ ਬੰਗਾਲ ਤਕ ਅਤੇ ਕਸ਼ਮੀਰ ਤੋਂ ਮਹਾਂਰਾਸ਼ਟਰ ਤਕ, ਬੋਲੀਆਂ ਅਤੇ ਸਮਝੀਆਂ ਜਾਣ ਵਾਲੀਆਂ ਅਨੇਕ ਮੱਧਕਾਲੀਨ ਭਾਸ਼ਾਵਾਂ ਦਾ ਸਾਂਝਾ ਸੰਸਕਰਨ ਹੈ। ਗੁਰਬਾਣੀ ਦੀ ਭਾਸ਼ਾ ਬਾਰੇ ਮੱਧਕਾਲੀਨ ਉੱਤਰੀ ਅਤੇ ਮੱਧ ਭਾਰਤ ਦੇ ਵਿਸ਼ਾਲ ਭੂਖੰਡ ਦੀ 'ਸਾਂਝੀ ਸਾਹਿਤਕ ਭਾਸ਼ਾ' (lingua franca) ਦੇ ਰੂਪ ਵਿਚ ਪਛਾਣਨ ਦਾ ਇਹ ਜੋ ਨਿਵੇਕਲਾ ਪਰਿਪੇਖ ਉਸਰਦਾ ਹੈ, ਭਾਸ਼ਾ-ਵਿਗਿਆਨਕ

ਦ੍ਰਿਸ਼ਟੀ ਤੋਂ ਉਹ ਗੁਰਬਾਣੀ ਭਾਸ਼ਾ ਨੂੰ ਪ੍ਰਤੱਖਣ ਦੇ ਹੁਣ ਤਕ ਹੋਏ ਅਧਿਐਨਾਂ ਵਿੱਚੋਂ ਵਧੇਰੇ ਪ੍ਰਮਾਣਕ ਅਤੇ ਪ੍ਰਵਾਨਯੋਗ ਪ੍ਰਤੀਤ ਹੁੰਦਾ ਹੈ। ਬਹੁਭਾਸ਼ਾਵਾਦ ਦੀ ਝਲਕ ਪ੍ਰਦਾਨ ਕਰਨ ਵਾਲੀ ਪਾਵਨ ਗੁਰਬਾਣੀ ਵਿਚ ਵਿਭਿੰਨ ਭਾਸ਼ਾਈ ਵੰਨਗੀਆਂ ਦੇ ਮੌਜੂਦ ਅੰਸ਼ ਇਸ ਤੱਥ ਦੀ ਭਲੀਭਾਂਤ ਪੁਸ਼ਟੀ ਕਰਦੇ ਹਨ। ਭਾਵੇਂ ਇਸ ਬੋਲੀ ਦੇ ਨਾਮਕਰਨ ਦਾ ਮਸਲਾ ਜਿਉਂ ਦੀ ਤਿਉਂ ਚੱਲਿਆ ਆ ਰਿਹਾ ਹੈ ਪਰੰਤੂ ਗੁਰਬਾਣੀ ਦੇ ਸੰਦਰਭ ਵਿਚ ਇਸ ਨੂੰ 'ਗੁਰਮੁਖੀ' ਦੇ ਨਾਮ ਨਾਲ ਗ੍ਰਹਿਣ ਕਰਨਾ ਹਰ ਪੱਖੋਂ ਉੱਚਿਤ ਹੈ।

'ਗੁਰਮੁਖੀ' ਸ਼ਬਦ, ਅੱਜ ਉਸ ਲਿਪੀ ਵਾਸਤੇ ਰੂੜ੍ਹ ਹੋ ਚੁਕਾ ਹੈ ਜਿਸ ਵਿਚ ਅੱਜ ਕੇਵਲ ਪੰਜਾਬੀ ਬੋਲੀ ਲਿਖੀ ਜਾਂਦੀ ਹੈ। ਸਭ ਤੋਂ ਪਹਿਲਾਂ ਇਸ ਲਿਪੀ ਦੀ ਵਰਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਲਿਖਣ ਲਈ ਹੋਈ ਹੈ ਜਿਸ ਵਿਚ ਗੁਰੂ ਸਾਹਿਬਾਨ, ਭਗਤ ਸਾਹਿਬਾਨ, ਭਟ ਸਾਹਿਬਾਨ ਅਤੇ ਗੁਰਸਿੱਖਾਂ ਦੀ ਬਾਣੀ ਦਰਜ ਹੈ। ਇਸ ਮਹਾਨ ਧਰਮ ਗ੍ਰੰਥ ਦੀ ਲਿਪੀ ਵੀ ਗੁਰਮੁਖੀ ਹੈ ਅਤੇ ਭਾਸ਼ਾ ਵੀ ਗੁਰਮੁਖੀ। ਸ੍ਰੀ ਦਸਮ ਗ੍ਰੰਥ ਸਾਹਿਬ, ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀ ਗੁਰਮੁਖੀ ਰਚਨਾ, ਹੁਕਮਨਾਮੇ, ਰਹਿਤਨਾਮੇ, ਜਨਮਸਾਖੀਆਂ, ਗੁਰ ਸੋਭਾ, ਗੁਰਬਿਲਾਸ, ਮਹਿਮਾ ਪ੍ਰਕਾਸ਼, ਪੰਥ ਪ੍ਰਕਾਸ਼, ਸੂਰਜ ਪ੍ਰਕਾਸ਼ ਸਮੇਤ ਅਨੇਕ ਗ੍ਰੰਥਾਂ ਦੀ ਭਾਸ਼ਾ ਅਤੇ ਲਿਪੀ, ਦੋਵੇਂ ਹੀ ਗੁਰਮੁਖੀ ਹਨ। ਅਸਲ ਵਿਚ ਗੁਰਮੁਖੀ ਲਿਪੀ, ਗੁਰਮੁਖੀ ਭਾਸ਼ਾ ਦੀ ਹੀ ਲਿਪੀ ਹੈ।

ਲਿਪੀ ਅਤੇ ਭਾਸ਼ਾ ਦੇ ਸੰਕਲਪਾਂ ਨੂੰ ਵੱਖ-ਵੱਖ ਦੇਖਣ ਅਤੇ ਸਮਝਣ ਦਾ ਆਧੁਨਿਕ ਰੁਝਾਨ, ਮੱਧਕਾਲ ਵਿਚ ਵਰਤਮਾਨ ਦੀ ਤਰ੍ਹਾਂ ਵੱਖ-ਵੱਖ ਕਰ ਕੇ ਸੰਕਲਪਨਾ ਨਹੀਂ ਹੈ। ਜਨਮਸਾਖੀਆਂ ਅਤੇ ਹੋਰ ਰਚਨਾਵਾਂ, ਜਿਵੇਂ (ਬਾਬਾ ਸ੍ਰੀ ਚੰਦ ਜੀ ਦੇ ਮਾਤਰੇ ਆਦਿ) ਵਿਚ ਗੁਰਮੁਖੀ ਪਦ ਦੀ ਵਰਤੋਂ ਭਾਸ਼ਾ ਅਤੇ ਲਿਪੀ ਦੋਵੇਂ ਧਾਰਨਾਵਾਂ ਲਈ ਇਕੱਠੀ ਕੀਤੀ ਗਈ ਹੈ।[੧੬] ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ "ਭਗਤੀ ਲਹਿਰ ਸਮੇਂ ਪਰਮਾਰਥ ਮਾਰਗ ਦੇ ਪੰਧਾਊ ਜੋਗੀ, ਨਾਥ, ਸਾਧੂ, ਸੰਤ ਹਿੰਦ ਭਰ ਵਿਚ ਇਕ ਸਾਂਝੀ ਜਿਹੀ ਬੋਲੀ ਵਰਤਦੇ ਸਨ ਤੇ ਉਸ ਨੂੰ 'ਸੰਤ ਭਾਖਾ' ਯਾ 'ਸਧੁਕੜੀ' ਆਖਿਆ ਕਰਦੇ ਸਨ। ਬਾਬਾ ਸ੍ਰੀ ਚੰਦ ਨੇ 'ਜਗਤ ਕਾ ਟੋਪ ਗੁਰਮੁਖੀ ਬੋਲੀ' ਇਸੇ ਨੂੰ ਕਿਹਾ ਹੈ।"[੧੭] ਬੇਸ਼ੱਕ ਵਿਦਵਾਨਾਂ ਨੇ ਗੁਰਬਾਣੀ ਦੀ ਭਾਸ਼ਾ ਨੂੰ ਸਧੁਕੜੀ, ਸਾਧਭਾਸ਼ਾ, ਹਿੰਦਵੀ, ਹਿੰਦੁਸਤਾਨੀ, ਪੁਰਾਤਨ ਪੰਜਾਬੀ, ਮੱਧਕਾਲੀਨ ਪੰਜਾਬੀ, ਅਨੇਕ ਤਰ੍ਹਾਂ ਦੀ ਸ਼ਬਦਾਵਲੀ ਨਾਲ ਨਿਵਾਜਿਆ ਹੈ; ਪਰੰਤੂ ਗੁਰਬਾਣੀ ਦੀ ਭਾਸ਼ਾ ਨੂੰ ਗੁਰਮੁਖੀ ਤੋਂ ਬਿਨਾਂ ਕਿਸੇ ਹੋਰ ਨਾਂ ਨਾਲ ਸੰਬੋਧਨ ਕਰਨਾ, ਇਸ ਦੇ ਮੂਲ ਸਰੂਪ/ਪ੍ਰਕਿਰਤੀ ਨੂੰ ਨਜ਼ਰਅੰਦਾਜ਼ ਕਰਨਾ ਹੈ। ਅਸਲ ਵਿਚ ਗੁਰਬਾਣੀ ਦੀ ਭਾਸ਼ਾ ਗੁਰਮੁਖੀ ਹੈ।

ਗੁਰਬਾਣੀ, ਸਿੱਖ ਲਈ ਗੁਰੂ ਦਾ ਦਰਜਾ ਰੱਖਦੀ ਹੈ; 'ਬਾਣੀ ਗੁਰੂ ਗੁਰੂ ਹੈ ਬਾਣੀ…' ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਨਾਂਦੇੜ (ਮਹਾਂਰਾਸ਼ਟਰ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਰਯਾਦਾ ਸਹਿਤ ਗੁਰਿਆਈ ਸੌਂਪ ਕੇ ਇਸ ਧਾਰਨਾ ਨੂੰ ਸਦੀਵੀ ਤੌਰ ਉੱਤੇ ਪ੍ਰਮਾਣਿਤ ਕਰ ਦਿਤਾ। ਭਗਤ ਸਾਹਿਬਾਨ ਤੇ ਭਟ

ਸਾਹਿਬਾਨ ਦੀ ਬਾਣੀ ਸਮੇਤ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਹੀ ਹੁਣ ਗੁਰੂ ਦਾ ਦਰਜਾ ਰਖਦੀ ਹੈ ਜਿਸ ਦੇ ਪਾਠ-ਪਠਨ ਦੀ ਇਕ ਲੰਬੀ ਪਰੰਪਰਾ ਹੈ। ਗੁਰਿਆਈ ਦ੍ਰਿਸ਼ਟੀ ਤੋਂ ਵੀ 'ਗੁਰੂ-ਸਰੂਪ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪਾਠ/ਬਾਣੀ ਦੀ ਭਾਸ਼ਾ (ਬੋਲੀ) ਲਈ 'ਗੁਰਮੁਖੀ' ਨਾਮਕਰਨ ਬਿਲਕੁਲ ਢੁਕਵਾਂ ਅਤੇ ਪ੍ਰਮਾਣਿਕ ਹੈ।

ਗੁਰਮੁਖੀ (ਲਿਪੀ ਅਤੇ ਭਾਸ਼ਾ) ਦਾ ਭੂਗੋਲਿਕ ਅਤੇ ਸਭਿਆਚਾਰਕ ਦਾਇਰਾ ਬਹੁਤ ਵਸੀਹ ਰਿਹਾ ਹੈ। ਇਕ ਸਮਾਂ ਸੀ ਜਦ ਗੁਰਮੁਖੀ, (ਭਾਰਤ ਅਤੇ ਪਾਕਿਸਤਾਨ ਸਮੇਤ) ਦੱਖਣੀ ਏਸ਼ੀਆ ਉਪ-ਮਹਾਂਦੀਪ ਦੇ ਵਿਸ਼ਾਲ ਖਿੱਤੇ ਵਿਚ ਸਾਂਝੀ ਸੰਪਰਕ ਭਾਸ਼ਾ ਵਜੋਂ ਵੱਡੀ ਪੱਧਰ ਉੱਤੇ ਪ੍ਰਚਲਿਤ ਸੀ। ਗੁਰੂ ਸਾਹਿਬਾਨ, ਸਿੱਖ ਮਿਸਲਾਂ/ ਰਿਆਸਤਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਦੀ ਪੁਸ਼ਤਪਨਾਹੀ ਸਦਕਾ ਗੁਰਮੁਖੀ ਨੇ ਦੂਰ-ਦੂਰ ਤਕ ਵਿਕਾਸ ਕੀਤਾ ਸੀ। ਉਦਾਸੀ, ਨਿਰਮਲੇ ਅਤੇ ਸੇਵਾਪੰਥੀ ਆਦਿ ਗੁਰਮੁਖਾਂ/ਮਹਾਂਪੁਰਖਾਂ ਦੇ ਉਪਰਾਲਿਆਂ ਸਦਕਾ ਅਫਗਾਨਿਸਤਾਨ ਤੋਂ ਬਿਹਾਰ-ਬੰਗਾਲ ਅਤੇ ਕਸ਼ਮੀਰ ਤੋਂ ਸਿੰਧ-ਮਹਾਂਰਾਸ਼ਟਰ ਤਕ ਛੋਟੇ/ਵੱਡੇ ਗੁਰਮੁਖੀ ਵਿਦਿਆਲਿਆਂ/ ਪਾਠਸਾਲਾਵਾਂ ਦਾ ਜਾਲ ਵਿਛਿਆ ਹੋਇਆ ਸੀ। ਇਸ ਵਿਸ਼ਾਲ ਖੇਤਰ ਵਿਚ ਵਿਆਪਕ ਪ੍ਰਚਲਿਤ ਭਾਸ਼ਾ ਵਿਚ ਰਚਿਆ ਮੱਧਕਾਲੀ ਸਾਹਿਤ, ਵੱਡੀ ਮਾਤਰਾ ਵਿਚ ਗੁਰਮੁਖੀ ਲਿਪੀ ਵਿਚ ਲਿਖਿਆ ਮਿਲਦਾ ਹੈ। ਇਹ ਉਹ ਸਮਾਂ ਸੀ ਜਦ ਉੱਤਰੀ ਭਾਰਤੀ ਮਹਾਂਦੀਪ ਦੇ ਕਵੀਆਂ ਅਤੇ ਲਿਖਾਰੀਆਂ ਦੀ ਵੱਡੀ ਗਿਣਤੀ ਗੁਰਮੁਖੀ ਵਿਚ ਲਿਖਣ ਵਿਚ ਮਾਣ ਮਹਿਸੂਸ ਕਰਦੀ ਸੀ। ਦਸਮੇਸ਼ ਦਰਬਾਰ ਦੇ ਸੈਂਕੜੇ ਕਵੀਆਂ, ਲਿਖਾਰੀਆਂ ਅਤੇ ਵਿਦਵਾਨਾਂ ਦੀਆਂ ਗੁਰਮੁਖੀ ਰਚਨਾਵਾਂ ਇਸ ਦਾ ਪ੍ਰਤੱਖ ਪ੍ਰਮਾਣ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੇਤ ਸੈਂਕੜੇ ਪੁਰਾਤਨ ਗ੍ਰੰਥਾਂ ਦੇ ਅਨੇਕ ਉਤਾਰੇ ਇਸ ਤੱਥ ਨੂੰ ਭਲੀ-ਭਾਂਤ ਪ੍ਰਮਾਣਿਤ ਕਰਦੇ ਹਨ। ਇਹ ਗੱਲ ਵੱਖਰੀ ਹੈ ਕਿ ਪਿਛਲੀ ਲਗਪਗ ਇਕ ਸਦੀ ਤੋਂ ਇਸ ਕੀਮਤੀ ਸਰਮਾਏ ਦਾ ਵੱਡਾ ਹਿਸਾ, ਅਣਗਹਿਲੀ-ਅਲਪਗਤਾ-ਸਾਜ਼ਿਸ਼ਾਂ ਆਦਿ ਵੱਖ-ਵੱਖ ਕਾਰਨਾਂ ਕਰਕੇ ਤਬਾਹ-ਨਸ਼ਟ ਹੋ ਚੁਕਾ ਹੈ।

ਵਰਤਮਾਨ ਸਮੇਂ ਗੁਰਬਾਣੀ ਦੇ ਉਚਾਰਨ (articulation) ਅਤੇ ਲਿਪੀਅੰਤਰਨ (transliteration) ਨਾਲ ਜੁੜੇ ਹੋਏ ਬਹੁਪ੍ਰਕਾਰੀ ਵਿਵਾਦੀ ਸਰੋਕਾਰਾਂ ਦਾ ਇਕ ਵੱਡਾ ਕਾਰਨ, ਗੁਰਬਾਣੀ ਦੀ ਭਾਸ਼ਾ ਬਾਰੇ ਅਲਪਗ ਧਾਰਨਾਵਾਂ ਦਾ ਕਾਇਮ ਹੋ ਜਾਣਾ ਹੈ। ਇਕ ਧਾਰਨਾ, ਇਸ ਦੀ ਭਾਸ਼ਾ ਨੂੰ ਕੇਵਲ ਵਰਤਮਾਨ ਪੰਜਾਬੀ ਤਸੱਵਰ ਕਰ ਲੈਣਾ ਹੈ। ਗੁਰਬਾਣੀ ਦੀ ਭਾਸ਼ਾ ਬਾਰੇ ਜਾਣੇ-ਅਣਜਾਣੇ ਅਪਣਾਈ ਜਾ ਰਹੀ ਇਸ ਧਾਰਨਾ ਦੇ ਪੈਰੋਕਾਰ, ਗੁਰਬਾਣੀ ਦੇ ਉਚਾਰਨ ਨੂੰ ਅਜੋਕੀ ਪੰਜਾਬੀ ਵਾਂਗ ਉਚਾਰਨ ਕਰਨ ਵੱਲ ਰੁਚਿਤ ਜਾਂ ਬਜਿਦ ਹਨ। ਗੁਰਬਾਣੀ ਦਾ ਲਿਪੀਅੰਤਰਨ ਕਰਨ ਵਾਲੇ ਵਧੇਰੇ ਲਿਪੀਅੰਤਰਨਕਾਰ ਵੀ, ਜਦ ਮੂਲ-ਪਾਠ ਜਾਂ ਉਸ ਦੇ ਮੂਲ ਗੁਰਮੁਖੀ ਉਚਾਰਨ ਦੀ ਥਾਂ ਅਜੋਕੇ ਪੰਜਾਬੀ ਉਚਾਰਨ ਨੂੰ ਲਿਪੀਅੰਤਰਨ ਦਾ ਆਧਾਰ ਬਣਾਉਂਦੇ ਹਨ ਤਾਂ ਗੁਰਬਾਣੀ ਪਾਠ ਦੇ ਭਿੰਨ-ਭਿੰਨ ਸੰਸਕਰਨਾਂ ਦਾ ਹੋਂਦ ਵਿਚ ਆਉਣਾ ਸੁਭਾਵਿਕ ਹੈ। ਸੋ ਗੁਰਬਾਣੀ

ਭਾਸ਼ਾ ਦੇ ਮੂਲ ਗੁਰਮੁਖੀ ਸਰੂਪ ਦੀ ਸਮਝ ਤੋਂ ਸੱਖਣੀ ਹੋਣ ਕਰਕੇ ਉਕਤ ਧਾਰਨਾ, ਗੁਰਬਾਣੀ ਦੇ ਉਚਾਰਨ ਅਤੇ ਲਿਪੀਅੰਤਰਨ ਬਾਰੇ ਅਨੇਕ ਪ੍ਰਕਾਰੀ ਗ਼ਲਤ ਮਿੱਥਾਂ ਅਤੇ ਭਰਾਂਤੀਆਂ ਪੈਦਾ ਕਰਨ ਦੀ ਵਜ੍ਹਾ ਬਣ ਰਹੀ ਹੈ, ਜਿਸ ਕਾਰਨ ਗੁਰਬਾਣੀ ਦੇ ਨਵੇਂ ਨਵੇਂ ਪਾਠ ਹੋਂਦ ਵਿਚ ਆ ਰਹੇ ਹਨ।

ਗੁਰਬਾਣੀ, ਧੁਰ ਕੀ ਅਕਾਲੀ ਬਾਣੀ ਹੈ। ਇਹ ਗੁਰੂ ਦੇ ਮੁਖਾਰਬਿੰਦ ਤੋਂ ਉਚਰੇ ਪਾਵਨ ਬੋਲ ਹਨ, ਜੋ ਗੁਰਮੁਖੀ ਵਿਚ ਲਿਖੇ ਗਏ ਹਨ। ਇਸ ਤਰ੍ਹਾਂ ਗੁਰਮੁਖੀ, ਗੁਰੂ ਦੇ ਮੁਖਾਰਬਿੰਦ ਤੋਂ ਉਚਰੀ ਹੋਈ ਰੂਹਾਨੀਅਤ ਨਾਲ ਵਰੋਸਾਈ ਵਿਸਮਾਦੀ ਭਾਸ਼ਾ ਹੈ, ਜੋ ਸਰਬੱਤ ਦੇ ਭਲੇ ਨਾਲ ਸੰਜੋਈ ਹੋਈ ਹੈ। ਗੁਰਮੁਖੀ, ਰੱਬੀ ਪ੍ਰੇਮ ਅਤੇ ਮਿਹਰ ਨਾਲ ਸ਼ਰਸ਼ਾਰ ਸਰਬਸਾਂਝੀ ਭਾਸ਼ਾ ਹੈ ਜੋ ਵਿਭਿੰਨ ਖੇਤਰਾਂ ਦੇ ਵੰਨਸੁਵੰਨੇ ਭਾਈਚਾਰਿਆਂ ਵਿਚਕਾਰ ਸਾਂਝ ਦੇ ਸੰਪਰਕ ਸੂਤਰ ਦੀ ਲਖਾਇਕ ਹੈ।

**੧.** ਗੁਰਮੁਖੀ, ਰੱਬੀ ਪ੍ਰੇਮ ਅਤੇ ਭਗਤੀ-ਭਾਵਾਂ ਦੇ ਸੰਚਾਰ-ਇਜ਼ਹਾਰ ਦੀ ਭਾਸ਼ਾ ਹੈ।

**੨.** ਗੁਰਮੁਖੀ, ਰੂਹ ਦੇ ਖੇੜੇ, ਭਾਵ ਆਤਮ ਵਿਗਾਸ ਅਤੇ ਪਰਗਾਸ ਦੀ ਭਾਸ਼ਾ ਹੈ।

**੩.** ਇਹ ਜੀਵਨ ਸੰਵਾਰਨ ਵਾਲੀ ਸਰਬ-ਕਲਿਆਣਕਾਰੀ ਅਤੇ ਮੁਕਤੀਦਾਤਾ ਪ੍ਰਕਿਰਤੀ ਵਾਲੀ ਭਾਸ਼ਾ ਹੈ ਜੋ ਮੌਲਿਕ, ਅਦੁੱਤੀ ਅਤੇ ਨਿਰਾਲੀ ਹੈ।

**੪.** ਗੁਰਮੁਖੀ, ਰੱਬੀ ਸੁਭਾਅ ਦੀ ਅਨੁਸਾਰੀ ਹੋਣ ਕਰਕੇ ਵਿਸਮਾਦੀ ਸੁਭਾਅ ਦੀ ਮਾਲਕ ਹੈ; ਗੈਰ-ਸੰਪਰਦਾਇਕ ਹੈ।

**੫.** ਗੁਰਮੁਖੀ, ਕੁਦਰਤ ਦੇ ਸੁਭਾਅ ਅਨੁਕੂਲ ਹੋਣ ਕਰਕੇ ਸਭ ਨੂੰ ਨਾਲ ਲੈ ਕੇ ਅਤੇ ਸਭ ਦੇ ਨਾਲ ਹੋ ਕੇ ਚੱਲਣ ਦੀ ਸਮਰਥਾ ਰੱਖਦੀ ਹੈ।

**੬.** ਗੁਰਮੁਖੀ, ਸਾਰੀਆਂ ਭਾਸ਼ਾਵਾਂ/ਭਾਈਚਾਰਿਆਂ ਨਾਲ ਸੰਵਾਦ ਰਚਾਉਣ ਅਤੇ ਸਾਂਝ ਦੀਆਂ ਤੰਦਾਂ ਨੂੰ ਮਜ਼ਬੂਤ ਕਰਨਹਾਰ ਭਾਸ਼ਾ ਹੈ।

**੭.** ਰੱਬੀ ਗੁਣਾਂ ਨਾਲ ਭਰਪੂਰ ਇਹ ਭਾਸ਼ਾ, ਰੱਬ ਦੇ ਸਾਰੇ ਨਾਵਾਂ-ਰੂਪਾਂ ਨੂੰ ਸਮੋਈ ਬੈਠੀ ਹੈ ਜਿਸ ਨੇ ਧਾਰਮਿਕ ਵੰਨਸੁਵੰਨਤਾਵਾਂ ਵਿਚਕਾਰ ਭਾਈਚਾਰਕ ਸਾਂਝ ਅਤੇ ਇਕਸੁਰਤਾ ਨੂੰ ਸਿਰਜਿਆ, ਵਧਾਇਆ ਅਤੇ ਪ੍ਰਫੁਲਿਤ ਕੀਤਾ ਹੈ।

**੮.** ਗੁਰਮੁਖੀ ਦਾ ਹਾਜ਼ਮਾ ਲਾਜਵਾਬ ਹੈ ਜਿਸ ਨੇ ਦੱਖਣੀ ਅਤੇ ਪੱਛਮੀ ਏਸ਼ੀਆ ਦੀਆਂ ਅਨੇਕਪ੍ਰਕਾਰੀ ਬੋਲੀਆਂ-ਉਪਬੋਲੀਆਂ ਦੇ ਸ਼ਬਦਾਂ ਨੂੰ ਆਸਾਨੀ ਨਾਲ ਆਪਣੇ ਅੰਦਰ ਸਮੋਇਆ ਹੋਇਆ ਹੈ; ਜਜ਼ਬ ਕੀਤਾ ਹੋਇਆ ਹੈ।

**੯.** ਗੁਰਮੁਖੀ ਵੰਨਸੁਵੰਨੀਆਂ ਬੋਲੀਆਂ, ਉਪਬੋਲੀਆਂ ਬੋਲਣ ਵਾਲੇ ਲੋਕਾਂ ਵਿਚਕਾਰ ਸਾਂਝਾ ਸੂਤਰ ਬਣੀ। ਇਸ ਨੇ ਵੰਨਸੁਵੰਨੀਆਂ ਬੋਲੀਆਂ, ਉਪਬੋਲੀਆਂ ਦੀ ਸ਼ਬਦਾਵਲੀ ਅਤੇ ਭਾਸ਼ਾ-ਸ਼ੈਲੀਆਂ ਨੂੰ ਸੰਜੋ ਕੇ ਇਕ ਵੱਡੇ ਭੂਗੋਲਿਕ ਦਾਇਰੇ ਵਿਚ ਆਪਣੇ ਆਪ ਨੂੰ ਸਰਬਸਾਂਝੀ ਮਹਾਂਭਾਸ਼ਾ ਵਜੋਂ ਸਥਾਪਤ ਕੀਤਾ।

**੧੦.** ਇਹ ਅੱਜ ਵੀ ਸੰਸਾਰ ਦੇ ਹਰ ਖਿੱਤੇ, ਹਰ ਕਿੱਤੇ, ਹਰ ਵਰਗ, ਹਰ ਧਰਮ, ਹਰ ਸਭਿਅਤਾ, ਹਰ ਸਭਿਆਚਾਰ ਦੇ ਲੋਕਾਂ ਵਿਚਕਾਰ ਆਪਸੀ ਸਾਂਝ ਦੀਆਂ ਤੰਦਾਂ ਨੂੰ

ਮਜ਼ਬੂਤੀ ਨਾਲ ਜੋੜਨ ਦੀ ਸਮਰੱਥਾ ਨਾਲ ਭਰਪੂਰ ਹੈ।

ਗੁਰਬਾਣੀ ਦੀ ਭਾਸ਼ਾ 'ਗੁਰਮੁਖੀ' ਵਿਚ ਵੱਖ-ਵੱਖ ਧਰਮਾਂ-ਧਰਮਪੰਥਾਂ, ਸਭਿਆਤਾਵਾਂ-ਸਭਿਆਚਾਰਾਂ, ਕਬੀਲਿਆਂ, ਭਾਈਚਾਰਿਆਂ ਨਾਲ ਸੰਬੰਧਤ ਸ਼ਬਦਾਵਲੀ ਮੌਜੂਦ ਹੈ। ਇਸ ਭਾਸ਼ਾ ਵਿਚ ਵੱਖ-ਵੱਖ ਇਲਾਕਿਆਂ-ਦੇਸਾਂ, ਬੋਲੀਆਂ-ਉਪਬੋਲੀਆਂ, ਕਿੱਤਿਆਂ, ਕਾਰੋਬਾਰਾਂ ਨਾਲ ਸੰਬੰਧਿਤ ਸ਼ਬਦਾਵਲੀ ਮੌਜੂਦ ਹੈ। ਗੁਰਮੁਖੀ, ਕਿਸੇ ਖਾਸ ਖਿੱਤੇ, ਕਿੱਤੇ ਜਾਂ ਵਰਗ ਦੀ ਭਾਸ਼ਾ ਨਹੀਂ ਹੈ। ਇਹ ਅਜੋਕੀ ਪੰਜਾਬੀ, ਹਿੰਦੀ, ਸਿੰਧੀ, ਹਿੰਦੁਸਤਾਨੀ ਜਾਂ ਉਰਦੂ, ਸਭਨਾਂ ਤੋਂ ਨਿਆਰੀ, ਨਿਵੇਕਲੀ ਅਤੇ ਮੂਲਕ ਭਾਸ਼ਾ ਹੈ, ਬਲਕਿ ਇਹ ਕਹਿਣਾ ਵੀ ਦਰੁਸਤ ਹੋਵੇਗਾ ਕਿ ਗੁਰਮੁਖੀ ਇਨ੍ਹਾਂ ਸਾਰੀਆਂ ਭਾਸ਼ਾਵਾਂ ਦੀ ਜਣਨੀ ਹੈ। ਅਪਭ੍ਰੰਸ਼ਾਂ ਤੋਂ ਬਾਅਦ ਆਧੁਨਿਕ ਭਾਸ਼ਾਵਾਂ ਦੇ ਵਿਕਸਿਤ ਹੋਣ ਤੋਂ ਪਹਿਲਾਂ ਦਾ ਪੜਾਅ 'ਗੁਰਮੁਖੀ' ਦਾ ਹੈ। ਕਹਿਣ ਤੋਂ ਭਾਵ, ਪ੍ਰਾਕ੍ਰਿਤਾਂ ਤੋਂ ਅਪਭ੍ਰੰਸ਼ਾਂ ਦੀ ਵਿਕਾਸ-ਯਾਤਰਾ ਤੋਂ ਬਾਅਦ ਉੱਤਰੀ ਭਾਰਤ ਦੀਆਂ ਆਧੁਨਿਕ ਭਾਸ਼ਾਵਾਂ ਦੇ ਵਿਕਾਸ ਦਾ ਸਫਰ, ਗੁਰਮੁਖੀ ਦੇ ਦੌਰ (੧੨੦੦-੧੭੦੦ ਈਸਵੀ) ਵਿੱਚੋਂ ਦੀ ਹੋ ਕੇ ਗੁਜ਼ਰਿਆ ਹੈ। ਜਾਤੀ, ਮਜ਼ਹਬੀ, ਖੇਤਰੀ, ਭਾਸ਼ਾਈ ਸੰਕੀਰਨ ਡੱਬੇਬੰਦੀਆਂ ਤੋਂ ਮੁਕਤ ਹੋ ਕੇ ਗੁਰਮੁਖੀ ਭਾਸ਼ਾ ਨੂੰ ਵਿਸ਼ਾਲ ਦ੍ਰਿਸ਼ਟੀਕੋਣ ਨਾਲ ਸਮਝਣਾ, ਅਰਥਾਉਣਾ-ਵਿਆਖਿਆਉਣਾ ਅਤੇ ਪੇਸ਼ ਕਰਨਾ ਅਜੋਕੇ ਸਮੇਂ ਦੀ ਵੱਡੀ ਲੋੜ ਹੈ। ਅਜਿਹਾ ਕਰਨ ਵਿਚ ਅਨੇਕ ਰਾਸ਼ਟਰੀ-ਅੰਤਰਰਾਸ਼ਟਰੀ ਸਮੱਸਿਆਵਾਂ ਦੇ ਹੱਲ, ਅਰਥਾਤ 'ਸਰਬੱਤ ਦਾ ਭਲਾ' ਛੁਪਿਆ ਹੋਇਆ ਹੈ।

ਗੁਰਬਾਣੀ ਦੀ ਭਾਸ਼ਾ 'ਗੁਰਮੁਖੀ' ਦੀਆਂ ਭਾਸ਼ਾਈ ਅਤੇ ਵਿਆਕਰਨਕ ਵਿਸ਼ੇਸ਼ਤਾਵਾਂ ਦੀ ਨਿਸ਼ਾਨਦੇਹੀ ਇਕ ਵੱਖਰਾ ਭਾਸ਼ਾ-ਵਿਗਿਆਨਕ ਵਿਸ਼ਾ/ਸਰੋਕਾਰ ਹੈ, ਜਿਸ ਬਾਰੇ ਵੱਖ-ਵੱਖ ਵਿਚਾਰ ਹੋ ਸਕਦੇ ਹਨ। ਪਰੰਤੂ ਇਸ ਦੇ 'ਗੁਰਮੁਖੀ' ਨਾਮਕਰਨ ਬਾਰੇ ਵਿਵਾਦ ਦੀ ਕੋਈ ਗੁੰਜਾਇਸ਼ ਨਹੀਂ ਹੋ ਸਕਦੀ; ਇਸ ਨਾਮ ਨੂੰ ਨਿਰਵਿਵਾਦ ਪ੍ਰਵਾਨ ਕਰਨਾ ਬਣਦਾ ਹੈ। ਅੱਜ ਪੰਜਾਬ ਜਾਂ ਦੇਸ਼-ਵਿਦੇਸ਼ ਦੇ ਕਿਸੇ ਵਿੱਦਿਅਕ/ਅਕਾਦਮਿਕ ਅਦਾਰੇ ਵਿਚ ਗੁਰਮੁਖੀ ਦੇ ਅਧਿਅਨ-ਅਧਿਆਪਨ ਦੀ ਕੋਈ ਵੱਖਰੀ-ਨਿਵੇਕਲੀ ਪਰੰਪਰਾ ਨਜ਼ਰ ਨਹੀਂ ਆਉਂਦੀ। ਪੰਜਾਬੀ ਵਿਸ਼ੇ ਜਾਂ ਵਿਭਾਗਾਂ ਦੇ ਅੰਤਰਗਤ ਜੋ ਪੰਜਾਬੀ ਦਾ ਅਧਿਅਨ-ਅਧਿਆਪਨ ਹੋ ਰਿਹਾ ਹੈ, ਉਸ ਵਿੱਚੋਂ ਗੁਰਮੁਖੀ ਦੀਆਂ ਮੌਲਿਕ ਵਿਲੱਖਣਤਾਵਾਂ-ਵਿਸ਼ੇਸ਼ਤਾਵਾਂ ਗਾਇਬ ਹਨ। ਪੰਜਾਬੀ ਵਿਸ਼ੇ ਦੇ ਸਿਲੇਬਸਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਸਮੇਤ ਹੋਰ ਪੁਰਾਤਨ ਗੁਰਮੁਖੀ ਗ੍ਰੰਥਾਂ ਦੀ ਪੜ੍ਹਾਈ ਨਾਮਾਤਰ ਰਹਿ ਗਈ ਹੈ। ਇਹ ਵੀ ਗੰਭੀਰਤਾ ਨਾਲ ਵਿਚਾਰੇ ਜਾਣ ਦੀ ਜ਼ਰੂਰਤ ਹੈ।

**ਹਵਾਲੇ**

੧. ਮੋਹਣ ਸਿੰਘ (ਡਾ.), *ਪੰਜਾਬੀ ਭਾਸ਼ਾ ਤੇ ਛੰਦਾਬੰਦੀ*, ਓਰੀਐਂਟਲ ਕਾਲਜ, ਲਾਹੌਰ, ੧੯੩੭.
੨. ਹਰਬੰਸ ਸਿੰਘ, *ਗੁਰੂ ਨਾਨਕ ਦੇਵ ਦੀ ਕਾਵਿਕਲਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੩, ੨੮੬-੨੮੭.

੩. (ੳ) ਮਨਮੋਹਨ ਸਹਿਗਲ (ਡਾ.), *ਗੁਰੂ ਗ੍ਰੰਥ ਸਾਹਿਬ : ਇਕ ਸਭਿਆਚਾਰਕ ਸਰਵੇਖਣ,* ਭਾਸ਼ਾ ਵਿਭਾਗ ਪੰਜਾਬ, ੧੯੮੭, ਪੰਨਾ ੧੧੯.

(ਅ) ਪਿਆਰਾ ਸਿੰਘ ਪਦਮ (ਪ੍ਰੋ.) *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼,* ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ਤੀਜੀ ਵਾਰ, ੨੦੦੪.

੪. ਨਵਰਤਨ ਕਪੂਰ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਭਿੰਨ ਪਰਿਪੇਖ,* (ਸੰਪਾ.) ਡਾ. ਜਸਬੀਰ ਕੌਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੫, ਪੰਨਾ ੧੦੪.

੫. ਉਜਾਗਰ ਸਿੰਘ (ਡਾ.), "ਗੁਰੂ ਨਾਨਕ ਦੇਵ ਜੀ ਦੀ ਭਾਸ਼ਾ", *ਪਰਖ,* ਅੰਕ ੨, ੧੯੭੦, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

੬. (ੳ) ਹਰਕੀਰਤ ਸਿੰਘ (ਡਾ.), *ਗੁਰਬਾਣੀ ਦੀ ਭਾਸ਼ਾ ਤੇ ਵਿਆਕਰਣ,* ੧੯੯੭, ਪੰਨਾ ੩੬.

(ਅ) ਪ੍ਰੇਮ ਪ੍ਰਕਾਸ਼ ਸਿੰਘ (ਡਾ.), *ਗੁਰੂ ਨਾਨਕ ਅਤੇ ਨਿਰਗੁਣਧਾਰਾ,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੩, ਪੰਨਾ ੩੩੮.

੭. ਭਾਈ ਵੀਰ ਸਿੰਘ, *ਪੰਜਾਬੀ ਸਾਹਿਤ ਦਾ ਇਤਿਹਾਸ,* ਭਾਗ ਪਹਿਲਾ, (ਸੰਪਾ. ਸੁਰਿੰਦਰ ਸਿੰਘ ਕੋਹਲੀ) ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ, ਚੰਡੀਗੜ੍ਹ, ਦੂਜੀ ਵਾਰ, ੧੯੯੨, ਪੰਨਾ ੫੬.

੮. Christopher Shackle, An Introduction to the Sacred Language of the Sikhs, University of London, Second Edition, 1986, preface.

੯. ਕ੍ਰਿਸ਼ਨ ਲਾਲ ਸ਼ਰਮਾ ਅਤੇ ਨਰਿੰਦਰ ਕੌਰ ਭਾਟੀਆ (ਸੰਪਾ.), *ਬਾਣੀ-ਬਿਲਾਸ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ, ੧੯੮੨, ਪੰਨਾ ੫੪.

੧੦. ਪ੍ਰੇਮ ਪ੍ਰਕਾਸ਼ ਸਿੰਘ (ਡਾ.), *ਰੂਪ ਵਿਗਿਆਨ ਅਤੇ ਪੰਜਾਬੀ ਸ਼ਬਦ ਰਚਨਾ,* ੨੦੦੨, ਪੰਨੇ ੧੫੭-੧੫੮.

੧੧. ਪ੍ਰੋ. ਪਿਆਰਾ ਸਿੰਘ ਪਦਮ, *ਪੰਜਾਬੀ ਬੋਲੀ ਦਾ ਇਤਿਹਾਸ (੧੯੯੫),* ਪੰਨਾ ੧੩੫.

੧੨. ਪ੍ਰੇਮ ਪ੍ਰਕਾਸ਼ ਸਿੰਘ (ਡਾ.), *ਰੂਪ ਵਿਗਿਆਨ ਅਤੇ ਪੰਜਾਬੀ ਸ਼ਬਦ ਰਚਨਾ,* ਪੰਨਾ ੧੫੭-੧੫੮.

੧੩. ਉਹੀ

੧੪. ਕ੍ਰਿਸ਼ਣ ਲਾਲ ਸ਼ਰਮਾ ਅਤੇ ਨਰਿੰਦਰ ਕੌਰ ਭਾਟੀਆ, *ਬਾਣੀ ਬਿਲਾਸ,* ਪੰਨਾ ੨੬.

੧੫. ਸੁਰਿੰਦਰ ਸਿੰਘ ਕੋਹਲੀ (ਸੰਪਾ.), *ਪੰਜਾਬੀ ਸਾਹਿਤ ਦਾ ਇਤਿਹਾਸ,* ਭਾਗ ਪਹਿਲਾ, ਪੰਨਾ ੬੨-੬੩.

੧੬. ਪ੍ਰੋ. ਪਿਆਰਾ ਸਿੰਘ ਪਦਮ, *ਸਿੱਖ ਸੰਪ੍ਰਦਾਵਲੀ* (੨੦੦੦), ਪੰਨਾ ੪੩.

੧੭. ਪ੍ਰੋ. ਪਿਆਰਾ ਸਿੰਘ ਪਦਮ, *ਗੁਰਮੁਖੀ ਲਿੱਪੀ ਦਾ ਇਤਿਹਾਸ* (੨੦੦੦), ਪੰਨਾ ੫੬. ■

# ਗੁਰਮੁਖੀ : ਸਿੱਖ ਰਹਿਤ ਮਰਯਾਦਾ ਦੀ ਰੋਸ਼ਨੀ ਵਿਚ

*-ਐਡਵੋਕੇਟ ਗੁਰਚਰਨਜੀਤ ਸਿੰਘ ਲਾਂਬਾ**

ਸੰਸਾਰ ਵਿਚ ਅਣਗਿਣਤ ਬੋਲੀਆਂ, ਭਾਸ਼ਾਵਾਂ, ਜ਼ਬਾਨਾਂ ਹਨ। ਕਿਸੇ ਨੂੰ ਚੰਗੀ ਮਾੜੀ ਨਹੀਂ ਕਿਹਾ ਜਾ ਸਕਦਾ। ਗੁਰੂ ਸਾਹਿਬਾਨ ਨੇ ਵੀ ਉਸ ਸਮੇਂ ਖਿੱਤੇ ਦੀਆਂ ਤਕਰੀਬਨ ਸਾਰੀਆਂ ਭਾਸ਼ਾਵਾਂ ਅਤੇ ਉਪ-ਭਾਸ਼ਾਵਾਂ ਵਿਚ ਬਾਣੀ ਰਚੀ ਅਤੇ ਇਕੱਤਰ ਕੀਤੀ। ਕਈ ਵਾਰ ਤਾਂ ਫ਼ਾਰਸੀ ਅਤੇ ਸੰਸਕ੍ਰਿਤ ਦੇ ਲਫ਼ਜ਼ ਮਿਲਾ ਕੇ ਵੀ ਵਰਤੇ, ਜਿਵੇਂ— 'ਸਮਸਤੁਲ ਸਲਾਮ ਹੈਂ'। ਪਰ ਇਕ ਗੱਲ ਦ੍ਰਿੜ੍ਹ ਕੀਤੀ ਕਿ ਸਾਰੀ ਬਾਣੀ ਲਈ ਲਿਪੀ ਕੇਵਲ 'ਗੁਰਮੁਖੀ' ਹੀ ਵਰਤੀ।

ਹੁਣ ਗੁਰਮੁਖੀ ਅਤੇ ਗੁਰਸਿੱਖੀ ਇਕ ਦੂਜੇ ਨਾਲ ਪੀਢੇ ਢੰਗ ਨਾਲ ਜੁੜ ਗਈਆਂ। ਇਸ ਲਈ ਪੰਥ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਵਿਚ ਹਰ ਸਿੱਖ ਲਈ 'ਗੁਰਮੁਖੀ ਵਿੱਦਿਆ' ਅਤੇ 'ਗੁਰਸਿੱਖੀ ਵਿਦਿਆ' ਹਾਸਲ ਕਰਨ ਦਾ ਜ਼ਿਕਰ ਉਚੇਚੇ ਤੌਰ 'ਤੇ ਕੀਤਾ ਗਿਆ ਹੈ। 'ਸਿੱਖ ਰਹਿਤ ਮਰਯਾਦਾ' ਦੇ ਗੁਰਮਤਿ ਦੀ ਰਹਿਣੀ ਅਧਿਆਇ ਦੀ ਮਦ (ਖ) ਵਿਚ ਅੰਕਿਤ ਹੈ— "(ਖ) ਸਿੱਖ ਲਈ ਗੁਰਮੁਖੀ ਵਿੱਦਿਆ ਪੜ੍ਹਨੀ ਜ਼ਰੂਰੀ ਹੈ। ਹੋਰ ਵਿਦਿਆ ਭੀ ਪੜ੍ਹੇ।"

ਇਸ ਮਦ ਵਿਚ ਹੋਰ ਵਿੱਦਿਆਵਾਂ ਦੇ ਨਾਲ ਗੁਰਮੁਖੀ ਨੂੰ ਵਿੱਦਿਆ ਜਾਣ ਕੇ ਇਸ ਦਾ ਪੜ੍ਹਨਾ ਲਾਜ਼ਮੀ ਕਰਾਰ ਕੀਤਾ ਗਿਆ ਹੈ। ਇਸ ਮਦ ਦੀ ਮਹੱਤਤਾ ਇਸ ਗੱਲ ਤੋਂ ਹੀ ਜ਼ਾਹਰ ਹੈ ਕਿ ਸ਼ਖ਼ਸੀ ਰਹਿਣੀ ਦੇ ਅਧਿਆਇ— "ਸਾਧਾਰਨ ਪਾਠ ਦੀ ਮਦ (ਅ) ਵਿਚ ਵੀ ਅੰਕਤ ਕੀਤਾ ਗਿਆ ਹੈ: "ਹਰ ਇਕ ਸਿੱਖ-ਸਿੱਖਣੀ, ਬੱਚੇ-ਬੱਚੀ ਨੂੰ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਸਿੱਖਣਾ ਚਾਹੀਏ।" ਇਸੇ ਤਰ੍ਹਾਂ 'ਸਿੱਖ ਰਹਿਤ ਮਰਯਾਦਾ' ਦੀ ਅੰਮ੍ਰਿਤ ਸੰਸਕਾਰ ਦੀ ਮਦ (ਟ) ਅਨੁਸਾਰ ਵੀ ਹਰ ਅੰਮ੍ਰਿਤ ਅਭਿਲਾਖੀ ਨੂੰ ਦ੍ਰਿੜ ਕਰਾਇਆ ਜਾਂਦਾ ਹੈ, (ਟ) ... "ਤੁਸੀਂ ਗੁਰਮੁਖੀ ਜਾਣਦੇ ਹੋ (ਜੇ ਨਹੀਂ ਜਾਣਦੇ ਤਾਂ ਸਿੱਖ ਲਓ)... ਇੱਥੇ ਇਕ ਨੁਕਤਾ ਵਿਚਾਰਨਯੋਗ ਹੈ ਕਿ ਗੁਰਮੁਖੀ ਇਕ ਲਿਪੀ ਹੈ, ਪਰ ਇਸ ਨੂੰ ਵਿੱਦਿਆ ਕਹਿ ਕੇ ਇਸ 'ਤੇ ਇਤਨਾ ਜ਼ਿਆਦਾ ਜ਼ੋਰ ਦੇਣ ਦਾ ਕੀ ਭਾਵ ਹੈ। ਵਿੱਦਿਆ ਤਾਂ ਅਨੇਕ ਹਨ ਅਤੇ ਹਰ ਵਿੱਦਿਆ ਨੂੰ ਗ੍ਰਹਿਣ ਕਰਨਾ ਚੰਗੀ ਗੱਲ ਹੈ। ਪਰ 'ਸਿੱਖ ਰਹਿਤ ਮਰਯਾਦਾ' ਵਿਚ ਦੋ ਵਿੱਦਿਆਵਾਂ ਦਾ ਉਲੇਖ ਉਚੇਚੇ ਤੌਰ 'ਤੇ ਕੀਤਾ ਗਿਆ ਹੈ-ਇਕ ਗੁਰਮੁਖੀ ਵਿੱਦਿਆ ਅਤੇ ਦੂਸਰੀ ਗੁਰਸਿੱਖੀ ਦੀ ਵਿੱਦਿਆ। ਗੁਰੂ ਸਾਹਿਬਾਨ ਵੱਲੋਂ ਰਚੀ ਸਾਰੀ ਦੀ ਸਾਰੀ ਪਾਵਨ ਬਾਣੀ, ਭਾਈ

**santsipahi@gmail.com, Ph. +19736990950*

ਗੁਰਦਾਸ ਜੀ, ਭਾਈ ਨੰਦ ਲਾਲ ਜੀ ਦੀਆਂ ਰਚਨਾਵਾਂ, ਪੁਰਾਤਨ ਪੋਥੀਆਂ, ਗ੍ਰੰਥ ਅਤੇ ਸਾਹਿਤ ਸਾਰਾ ਹੀ ਗੁਰਮੁਖੀ ਅੱਖਰਾਂ ਵਿਚ ਮੌਜੂਦ ਹੈ। ਜਿਹੜਾ ਸਿੱਖ ਗੁਰਮੁਖੀ ਦੀ ਵਿੱਦਿਆ ਹਾਸਲ ਨਹੀਂ ਕਰਦਾ, ਇਹ ਨਿਸ਼ਚਿਤ ਹੈ ਕਿ ਅੱਜ ਜਾਂ ਕੱਲ ਉਸ ਦਾ ਨਾਤਾ ਗੁਰਬਾਣੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਟੁੱਟ ਜਾਏਗਾ। ਇਸੇ ਲਈ ਸ਼ਾਇਦ ਆਰਿਆ ਸਮਾਜੀ ਕਿਹਾ ਕਰਦੇ ਸਨ— "ਮੈਂ ਨਹੀਂ ਪੰਜਾਬੀ ਦਾ ਕਇਦਾ ਲੈਣਾ, ਮੈਂ ਨਹੀਂ ਸਿੱਖ ਬਣਨਾ।"

ਅਨੁਵਾਦ ਜਾਂ ਤਰਜਮਾ ਕਦੇ ਵੀ ਲਿਖਤ ਦੀ ਸਹੀ ਭਾਵਨਾ ਪ੍ਰਗਟ ਨਹੀਂ ਕਰ ਸਕਦਾ। ਹੋਰ ਤਾਂ ਹੋਰ ਪੁਰਾਤਨ ਹਿੰਦੂ ਅਤੇ ਇਸਲਾਮਿਕ ਗ੍ਰੰਥ ਅਤੇ ਸਾਹਿਤ ਵੀ ਗੁਰਮੁਖੀ ਅੱਖਰਾਂ ਵਿਚ ਮੌਜੂਦ ਹੈ। ਇਹੀ ਕਾਰਨ ਜਾਪਦਾ ਹੈ ਸਿੱਖ-ਵਿਰੋਧੀ ਤਾਕਤਾਂ ਦਾ ਗੁਰਮੁਖੀ ਲਿਪੀ ਦੇ ਵਿਰੋਧ ਦਾ। ਇਸ ਬਾਰੇ ੧੯੬੯ ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸ ਦਾ ਮਤਾ ਪਾਸ ਕਰਕੇ ਚਿੰਤਾ ਜਤਾਈ ਸੀ :

ਪੰਜਾਬੀ ਬੋਲੀ ਦੇ ਹਿੰਦੀਆਉਣ ਤੋਂ ਵਿਰੁੱਧ ਮਤਾ

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਇਹ ਜਨਰਲ ਸਮਾਗਮ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵੱਲੋਂ ਸਵਾ ਕਰੋੜ ਪੰਜਾਬੀਆਂ ਦੀ ਮਾਤ-ਭਾਸ਼ਾ ਨੂੰ ਹਿੰਦੀਆਉਣ ਤੇ ਸੰਸਕ੍ਰਿਤਾਉਣ ਦੇ ਕੋਝੇ ਤੇ ਹਾਨੀਕਾਰਕ ਯਤਨਾਂ ਲਈ ਚਿੰਤਾ ਪ੍ਰਗਟ ਕਰਦਾ ਹੋਇਆ ਬੜੇ ਜ਼ੋਰ ਨਾਲ ਮੰਗ ਕਰਦਾ ਹੈ ਕਿ ਪੰਜਾਬੀ ਨੂੰ ਇਸ ਦੇ ਵਰਤਮਾਨ ਰੂਪ ਤੇ ਚਾਲੂ ਸ਼ਬਦ-ਜੋੜਾਂ ਵਿਚ ਹੀ ਰਹਿਣ ਦਿੱਤਾ ਜਾਵੇ ਅਤੇ ਇਸ ਦਾ ਹੁਲੀਆ ਵਿਗਾੜ ਕੇ ਪੰਜਾਬੀਆਂ ਲਈ ਇਸ ਨੂੰ ਔਖੀ ਤੇ ਪਰਾਈ ਬੋਲੀ ਬਣਾਉਣ ਦੇ ਅਯੋਗ ਯਤਨ ਬੰਦ ਕਰ ਦਿੱਤੇ ਜਾਣ! ਇਹ ਨਾ ਕੇਵਲ ਪੰਜਾਬੀ ਬੋਲੀ ਸਗੋਂ ਪੰਜਾਬੀਅਤ ਉੱਤੇ ਵੀ ਹਮਲਾ ਹੈ। ਇਹ ਜਨਰਲ ਸਮਾਗਮ ਸਮੂਹ ਪੰਜਾਬੀ ਪਿਆਰਿਆਂ, ਪੰਜਾਬੀ ਲੇਖਕਾਂ, ਵਿਦਵਾਨਾਂ, ਸਾਹਿਤ ਅਕਾਡਮੀ ਤੇ ਪੰਜਾਬੀ ਯੂਨੀਵਰਸਿਟੀ ਪਾਸ ਅਪੀਲ ਕਰਦਾ ਹੈ ਕਿ ਉਹ ਪੰਜਾਬੀ ਬੋਲੀ ਨੂੰ ਹੀ ਸਹੀ ਪ੍ਰਚਲਿਤ ਰੂਪ ਵਿਚ ਹੀ ਰਹਿਣ ਦੇਣ।

(*ਗੁਰੂ ਨਾਨਕ ਪ੍ਰਕਾਸ਼ ਪੁਰਬਾਰਧ*, ਅਧਿਆਇ ੨)

ਗੁਰਮੁਖੀ ਦੀ ਅਹਿਮੀਅਤ ਇਸ ਤੋਂ ਵੀ ਉਜਾਗਰ ਹੈ ਕਿ ਵੱਖ-ਵੱਖ ਰਹਿਤਨਾਮਿਆਂ ਵਿਚ ਵੀ ਇਸ ਦਾ ਉਚੇਚਾ ਜ਼ਿਕਰ ਹੈ:-

*ਗੁਰੂ ਕਾ ਸਿੱਖ ਗੁਰਮੁਖੀ ਅੱਖਰਾਂ ਦਾ ਅਦਬ ਕਰੈ, ਪੈਰਾਂ ਹੇਠ ਨਾ ਆਵਣ, ਪੁੜੀਆਂ*

*ਨਾ ਬੰਨੇ। (ਰਹਿਤਨਾਮਾ ਹਜ਼ੂਰੀ, ਭਾਈ ਚਉਪਾ ਸਿੰਘ ਛਿੱਬਰ)*

*-ਗੁਰਮੁਖੀ ਅੱਖਰ ਜੇ ਹੈਂ ਭਾਈ।*
*ਸਿੰਘ ਸਿੰਘ ਤੇ ਸੀਖਹਿ ਜਾਈ।*
*ਔਰ ਜੁ ਬਿਦਯਾ ਜਹ ਤਹ ਹੋਈ।*
*ਅਵਰਨ ਤੇ ਭੀ ਲੇਵਹੁ ਸੋਈ ॥੩੬॥ (ਰਹਿਤਨਾਮਾ, ਭਾਈ ਦੇਸਾ ਸਿੰਘ)*

*-ਸੁਤੈ ਸਿਖਾਵੈ ਪ੍ਰਥਮ ਹੀ ਅੱਛਰ ਗੁਰਮੁਖੀ ਜੋਇ।*
*ਸੋ ਸੁਮੇਰ ਹਰਿ ਖਾਲਸਾ ਸੱਚ ਬਿਚਾਰ ਯੁਤ ਹੋਇ।੪੬।*
*(ਖਾਲਸਾ ਪੰਚਾਸਿਕਾ - ਬਾਵਾ ਸੁਮੇਰ ਸਿੰਘ)*

*-ਚੌਪਈ - ਮੇਰਾ ਸੋ ਜੋ ਰਹਿਤ ਰਹਾਵੈ।*
*ਪਹਿਰ ਰਾਤ ਇਸ਼ਨਾਨ ਕਰਾਵੈ।*
*ਬਾਣੀ ਗੁਰੂ ਕੀ ਅਵਰ ਨ ਪਾਠ।*
*ਪਹਿ ਗੁਰਮੁਖੀ ਤਿਆਰੀ ਠਾਠ ॥੯॥ (ਰਹਿਤਨਾਮਾ, ਭਾਈ ਸਾਹਿਬ ਸਿੰਘ)*

'ਸਿੱਖ ਰਹਿਤ ਮਰਯਾਦਾ' ਦੀਆਂ ਇਨ੍ਹਾਂ ਮਦਾਂ ਦਾ ਸਪੱਸ਼ਟ ਸੰਕੇਤ ਹੈ ਕਿ ਹਰ ਸਿੱਖ ਨੂੰ ਭਾਵੇਂ ਉਹ ਕਿਸੇ ਵੀ ਉਮਰ ਦਾ ਹੋਵੇ ਗੁਰਮੁਖੀ ਪੜ੍ਹ ਕੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਸਿੱਖਣਾ ਚਾਹੀਦਾ ਹੈ। ਇਸ ਖੰਡ ਦੇ ਦੋ ਹਿੱਸੇ ਹਨ, ਪਹਿਲਾ ਗੁਰਮੁਖੀ ਲਿਪੀ ਸਿੱਖਣੀ ਅਤੇ ਦੂਸਰਾ ਗੁਰਮੁਖੀ ਸਿੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸਿੱਖਣਾ। ਗੁਰਮੁਖੀ ਭਾਸ਼ਾ ਨਹੀਂ ਬਲਕਿ ਲਿਪੀ ਹੈ। ਇੱਥੇ ਜ਼ਿਕਰ ਪੰਜਾਬੀ ਬੋਲੀ ਦਾ ਨਹੀਂ ਬਲਕਿ ਗੁਰਮੁਖੀ ਲਿਪੀ ਦਾ ਕੀਤਾ ਗਿਆ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਾਰੇ ਦਾ ਸਾਰਾ ਪੁਰਾਤਨ ਗੁਰਮਤਿ ਅਤੇ ਸਿੱਖ ਸਾਹਿਤ ਗੁਰਮੁਖੀ ਲਿਪੀ ਵਿਚ ਹੀ ਮਿਲਦਾ ਹੈ। ਹਰ ਲਿਪੀ ਦੇ ਵਿਸ਼ੇਸ਼ ਅੱਖਰ ਹੁੰਦੇ ਹਨ ਅਤੇ ਜੋ ਕੇਵਲ ਉਸੇ ਹੀ ਲਿਪੀ ਵਿਚ ਲਿਖੇ ਜਾ ਸਕਦੇ ਹਨ। ਇਹਨਾਂ ਦਾ ਲਿਪੀਅੰਤਰਣ transliteration ਨਹੀਂ ਕੀਤਾ ਜਾ ਸਕਦਾ। ਜਿਵੇਂ *ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ* ਅਤੇ *ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ॥* ਇਸ ਨੂੰ ਦੇਵਨਾਗਰੀ ਲਿਪੀ (ਹਿੰਦੀ), ਰੋਮਨ ਲਿਪੀ (ਅੰਗਰੇਜ਼ੀ) ਜਾਂ ਅਰਬੀ ਲਿਪੀ (ਉਰਦੂ) ਵਿਚ ਨਹੀਂ ਲਿਖਿਆ ਜਾ ਸਕਦਾ। ਇਸ ਤੋਂ ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਅਤੇ ਸਹੀ ਪਾਠ ਕੇਵਲ ਗੁਰਮੁਖੀ ਵਿਚ ਹੀ ਕੀਤਾ ਜਾ ਸਕਦਾ ਹੈ। ਪਾਠ ਕਰਨ ਦਾ ਅਰਥ ਗੁਰੂ ਨਾਲ ਗੱਲਾਂ ਕਰਨੀਆਂ ਹਨ। ਜੇਕਰ ਕਿਸੇ ਨਾਲ ਗੱਲ ਕਰਨੀ ਹੋਵੇ ਅਤੇ ਉਸ ਦੀ ਬੋਲੀ ਹੀ ਸਮਝ ਨਾ ਆਏ ਤਾਂ ਇਹ ਰਿਸ਼ਤਾ ਬਹੁਤੀ ਦੇਰ ਕਾਇਮ ਨਹੀਂ ਰਹਿ ਸਕਦਾ। ਲਿਪੀ ਅਤੇ ਭਾਸ਼ਾ ਦੀ ਪੀਢੀ ਸਾਂਝ ਹੈ। ਇਹ ਭਾਵਨਾ ਤਰਜਮੇ ਜਾਂ ਅਨੁਵਾਦ ਨਾਲ ਨਹੀਂ ਪੂਰੀ ਕੀਤੀ ਜਾ ਸਕਦੀ। ਇਸ ਲਈ ਮਰਯਾਦਾ ਵਿਚ ਗੁਰਮੁਖੀ ਸਿੱਖ ਕੇ ਸ੍ਰੀ ਗੁਰੂ ਗ੍ਰੰਥ

ਸਾਹਿਬ ਦੇ ਪਾਠ ਸਿੱਖਣ ਬਾਰੇ ਤਾਕੀਦ ਕੀਤੀ ਗਈ ਹੈ। ਸਤਿਗੁਰਾਂ ਵੱਲੋਂ ਗੁਰਬਾਣੀ ਦੀ ਬਖ਼ਸ਼ਿਸ਼ ਗੁਰਮੁਖੀ ਲਿਪੀ ਵਿਚ ਹੀ ਹੋਈ। ਇਸ ਲਈ ਗੁਰਮੁਖੀ ਦਾ ਸਮਝਣਾ ਸਿੱਖਣਾ ਲਾਜ਼ਮੀ ਹੀ ਨਹੀਂ ਬਲਕਿ ਹੱਕ ਅਤੇ ਫ਼ਰਜ਼ ਵੀ ਹੈ।

ਇਕ ਨੁਕਤਾ ਵਿਚਾਰਨ ਵਾਲਾ ਹੈ ਕਿ ਇਸਲਾਮ ਨੇ ਆਪਣੇ ਇਸ ਧਾਰਮਿਕ ਫ਼ਰਜ਼ ਨੂੰ ਪੂਰੀ ਤਰ੍ਹਾਂ ਨਿਭਾਇਆ ਹੈ। ਮੁਸਲਮਾਨ ਭਾਵੇਂ ਕਿਸੇ ਵੀ ਦੇਸ਼, ਇਲਾਕੇ ਜਾਂ ਖਿੱਤੇ ਦਾ ਹੋਵੇ, ਉਸ ਦੀ ਬੋਲੀ ਕੋਈ ਵੀ ਹੋਵੇ ਪਰ ਕੁਰਾਨ ਦੀ ਤਲਾਵਤ ਜਾਂ ਪਾਠ ਉਹ ਅਰਬੀ ਵਿਚ ਹੀ ਕਰਦਾ ਹੈ। ਇਸ ਨਾਲ ਉਹ ਭਾਸ਼ਾ ਅਤੇ ਲਿਪੀ ਹਮੇਸ਼ਾਂ ਹੀ ਜ਼ਿੰਦਾ ਰਹੇਗੀ। ਇਸ ਲਈ ਜੇ ਗੁਰੂ ਨਾਲ ਰਿਸ਼ਤਾ ਕਾਇਮ ਰੱਖਣ ਦੀ ਚਾਹਨਾ ਹੈ ਤਾਂ ਨਿਸ਼ਚਿਤ ਤੌਰ 'ਤੇ ਗੁਰਮੁਖੀ ਸਿੱਖ ਕੇ ਗੁਰਬਾਣੀ ਦਾ ਪਾਠ ਸਿੱਖਣਾ ਚਾਹੀਦਾ ਹੈ। ਦੂਸਰੇ ਪਾਸੇ ਹਰ ਬੋਲੀ, ਭਾਸ਼ਾ ਅਤੇ ਲਿਪੀ ਮੁਬਾਰਕ ਹੈ ਅਤੇ ਗਿਆਨ ਹਾਸਲ ਕਰਨ ਲਈ ਵਰਤਣੀ ਚਾਹੀਦੀ ਹੈ। ਇਹ ਵਿਚਾਰਾਂ ਦੇ ਆਦਾਨ ਪ੍ਰਦਾਨ ਦਾ ਸਾਧਨ ਹੈ। ਪਰ ਵਕਤੀ ਹਕੂਮਤਾਂ ਆਪਣੀ ਬੋਲੀ ਹਰ ਕਿਸੇ 'ਤੇ ਥੋਪਣ ਦੀ ਕੋਸ਼ਿਸ਼ ਕਰਦੀਆਂ ਹਨ। ਗੁਰੂ ਸਾਹਿਬਾਨ ਨੇ ਖ਼ੁਦ ਸੰਸਕ੍ਰਿਤ, ਫ਼ਾਰਸੀ, ਬ੍ਰਜ, ਲਹਿੰਦੀ ਆਦਿ ਵਿਚ ਬਾਣੀ ਰਚੀ ਪਰ ਹਕੂਮਤੀ ਜਾਂ ਸਮਾਜਿਕ ਦਬਾਅ ਥੱਲੇ ਆਪਣੀ ਬੋਲੀ ਅਤੇ ਸਭਿਅਤਾ ਦੇ ਤਿਆਗ ਨੂੰ ਗੁਰੂ ਸਾਹਿਬ ਨੇ ਮਾਨਸਿਕ ਗ਼ੁਲਾਮੀ ਦਰਸਾਇਆ। ਕਿਧਰੇ ਹਕੂਮਤ ਦੀ ਬੋਲੀ ਹੀ ਨਾ ਬੋਲਣੀ ਸ਼ੁਰੂ ਹੋ ਜਾਏ ਇਸ ਲਈ ਗੁਰੂ ਸਾਹਿਬ ਨੇ ਤਾੜਨਾ ਵੀ ਕੀਤੀ :

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੩)*

ਦੁਨਿਆਵੀ ਤੌਰ 'ਤੇ ਭਾਵੇਂ ਕੋਈ ਜਿੰਨੀ ਮਰਜ਼ੀ ਤਾਲੀਮ ਹਾਸਲ ਕਰ ਲਵੇ ਪਰ ਜੇਕਰ ਗੁਰਸਿੱਖੀ ਦੀ ਵਿੱਦਿਆ ਤੋਂ ਸੱਖਣਾ ਹੈ ਤਾਂ ਦੀਨ ਦੁਨੀ ਦੋਨੋਂ ਹੀ ਨਿਰਾਰਥਕ ਹੈ । ਇੰਜੀਨੀਅਰਿੰਗ, ਡਾਕਟਰੀ ਜਾਂ ਹੋਰ ਉੱਚ ਵਿੱਦਿਆ ਹਾਸਲ ਕੀਤੀ ਹੈ ਤਾਂ ਉਹ ਆਪਣੇ ਸ਼ੋਹਬੇ ਨੂੰ ਛੱਡ ਕੇ ਦੂਸਰੇ ਵਿਚ ਦਖ਼ਲ ਨਹੀਂ ਦਿੰਦਾ। ਪਰ ਕਿਆ ਤ੍ਰਾਸਦੀ ਹੈ ਕਿ ਹਰ ਕੋਈ ਗੁਰਮਤਿ ਵਿਚ ਵੀ ਦਖ਼ਲ ਦੇਣਾ ਆਪਣਾ ਹੱਕ ਸਮਝਦਾ ਹੈ। ਦੇਸ਼ ਦੀ ਵੰਡ ਦੇ ਸੱਤ-ਅੱਠ ਸਾਲ ਬਾਅਦ ਹੀ ਗੁਰਮੁਖੀ ਲਿਪੀ ਦੇ ਖ਼ਿਲਾਫ਼ ਜਬਰਦਸਤ ਮੁਹਿੰਮ ਅਰੰਭ ਹੋ ਗਈ ਸੀ। ਇਸ ਨਾਲ ਮਾਹੌਲ ਕਾਫ਼ੀ ਤਣਾਅਪੂਰਨ ਹੋ ਗਿਆ। ੩੦ ਜੂਨ, ੧੯੫੯ ਈ. ਨੂੰ ਪੰਜਾਬ ਸਰਕਾਰ ਨੇ ਜੈ ਸ਼ੰਕਰ ਵਿਦਿਆਲੰਕਾਰ ਅਤੇ ਭਾਈ ਜੋਧ ਸਿੰਘ ਜੀ 'ਤੇ ਆਧਾਰਿਤ ਇਕ ਕਮੇਟੀ ਦਾ ਗਠਨ ਕੀਤਾ। ਇਸ ਕਮੇਟੀ ਨੇ ਜੋ ਹੱਲ ਲੱਭਿਆ ਉਹ ਬਿਮਾਰੀ ਤੋਂ ਵੀ ਵੱਧ ਖ਼ਤਰਨਾਕ ਸੀ। ਇਸ ਕਮੇਟੀ ਦੇ ਮੁਤਾਬਿਕ ਪੰਜਾਬੀ ਗੁਰਮੁਖੀ ਜਾਂ ਦੇਵਨਾਗਰੀ

ਕਿਸੇ ਵੀ ਲਿਪੀ ਵਿਚ ਲਿਖੀ ਜਾ ਸਕਦੀ ਹੈ। ਇਸ ਦਾ ਬਹੁਤ ਹੀ ਜ਼ਬਰਦਸਤ ਵਿਰੋਧ ਹੋਇਆ ਅਤੇ ਇਹ ਸਾਜ਼ਿਸ਼ ਠੱਪੀ ਗਈ।

ਗੁਰਮੁਖੀ ਲਿਪੀ ਦੇ ਹਵਾਲੇ ਨਾਲ ਇੱਥੇ ਇਕ ਟਿੱਪਣੀ ਜ਼ਿਕਰਯੋਗ ਹੈ ਕਿ ਪੰਜਾਬ ਦੇ ੧੨ਵੇਂ ਮੁੱਖ ਮੰਤਰੀ ਸ. ਲਛਮਣ ਸਿੰਘ (ਗਿੱਲ) ਨੇ ਇਤਿਹਾਸਿਕ ਅਤੇ ਕ੍ਰਾਂਤੀਕਾਰੀ ਕਦਮ ਚੁੱਕਦਿਆਂ ਆਫੀਸ਼ਲ ਲੈਂਗੁਏਜਜ਼ ਐਕਟ, ੧੯੬੭ ਲਾਗੂ ਕੀਤਾ। ਇਸ ਰਾਹੀਂ ੧੩ ਅਪ੍ਰੈਲ, ੧੯੬੮ ਈ. ਤੋਂ ਸਾਰੇ ਸਰਕਾਰੀ ਕੰਮ-ਕਾਜ ਲਈ ਗੁਰਮੁਖੀ ਲਿਪੀ ਵਿਚ ਪੰਜਾਬੀ ਨੂੰ ਰਾਜ ਭਾਸ਼ਾ ਐਲਾਨ ਦਿੱਤਾ। ਗੁਰਮੁਖੀ ਲਿਪੀ ਅਤੇ ਪੰਜਾਬੀ ਬੋਲੀ ਲਈ ਇਹ ਬਹੁਤ ਵੱਡੀ ਪ੍ਰਾਪਤੀ ਸੀ। ਬਾਵਜੂਦ ਇਸ ਦੇ ਇਹ ਸਰਕਾਰ ਅਤੇ ਸਰਕਾਰੀ ਪੱਧਰ 'ਤੇ ਪੂਰੀ ਤਰ੍ਹਾਂ ਲਾਗੂ ਨਹੀਂ ਹੋ ਸਕੀ। ਹੁਣ ਇੰਤਜ਼ਾਰ ਹੈ ਇਸ ਨੂੰ ਅਮਲ ਵਿਚ ਲਿਆਉਣ ਦਾ ਅਤੇ ਆਪਣੇ ਘਰਾਂ ਅਤੇ ਕਾਰ-ਵਿਹਾਰ ਵਿਚ ਵੱਧ ਤੋਂ ਵੱਧ ਗੁਰਮੁਖੀ ਲਿਪੀ ਦੇ ਪ੍ਰਚਾਰ ਪ੍ਰਸਾਰ ਲਈ ਯਤਨ ਕਰਨ ਦਾ।

ਇਹ ਇਕ ਸਾਰਥਕ ਤਬਦੀਲੀ ਹੈ ਕਿ ਗੁਰਮੁਖੀ ਦੇ ਪ੍ਰਚਾਰ-ਪ੍ਰਸਾਰ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਹੋਰ ਸੰਸਥਾਵਾਂ ਵਿਚ ਚੇਤੰਨਤਾ ਵਿਆਪ ਰਹੀ ਹੈ ਪਰ ਇਸ ਦੇ ਨਾਲ ਹੀ ਇਕ ਨੁਕਤਾ ਜ਼ਰੂਰੀ ਹੈ ਕਿ ਗੁਰਮੁਖੀ ਦੀ ਪੈਂਤੀ ਦੇ ਨਾਲ ਨਾਲ ਗੁਰਮੁਖੀ ਦੇ ਹਿੰਦਸੇ, ਅੰਕ (digits) ੧, ੨, ੩, ੪, ੫, ੬, ੭, ੮, ੯, ੦ ਦੀ ਵਰਤੋਂ ਹੀ ਕਰਨੀ ਚਾਹੀਦੀ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਗੁਰਬਾਣੀ, ਇਤਿਹਾਸਿਕ ਗ੍ਰੰਥਾਂ, ਪੋਥੀਆਂ ਵਿਚ ਇਹ ਅੰਕ ਹੀ ਵਰਤੇ ਗਏ ਹਨ। ਇਨ੍ਹਾਂ ਦੇ ਬਿਨਾਂ ਗੁਰਮੁਖੀ ਅਧੂਰੀ ਹੈ।

ਇਸ ਦੇ ਨਾਲ ਹੀ ੴ ਦਾ ਪਾਵਨ ਸਰੂਪ ਸਤਿਗੁਰ ਸੱਚੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਖਸ਼ਿਸ਼ ਕੀਤਾ ਹੈ। ਇਹ ਇਕ ਲੋਗੋ, ਸਾਈਨ ਜਾਂ ਬਰੈਂਡ ਦੀ ਤਰ੍ਹਾਂ ਹੈ। ਹਰ ਥਾਂ, ਹਰ ਭਾਸ਼ਾ ਵਿਚ ਇਹੀ ਸਰੂਪ ਲਿਖਿਆ ਅਤੇ ਛਾਪਿਆ ਜਾਣਾ ਚਾਹੀਦਾ ਹੈ। ਇਸ ਵਿਚ ਕੋਈ ਵੀ ਤਬਦੀਲੀ ਨਹੀਂ ਕਰਨੀ ਚਾਹੀਦੀ। ■

**ਨਾਮ ਜਪੋ, ਕਿਰਤ ਕਰੋ, ਵੰਡ ਛਕੋ**

# ਗੁਰਮੁਖੀ ਦੇ ਪੁਰਾਣੇ ਸ਼ਬਦ-ਜੋੜ

*-ਡਾ. ਧਰਮ ਸਿੰਘ**

ਪੰਜਾਬੀ ਭਾਸ਼ਾ ਲਈ ਗੁਰਮੁਖੀ, ਸ਼ਾਹਮੁਖੀ, ਰੋਮਨ ਅਤੇ ਕਿੱਧਰੇ-ਕਿੱਧਰੇ ਦੇਵਨਾਗਰੀ ਲਿਪੀਆਂ ਵਰਤੀਆਂ ਜਾਂਦੀਆਂ ਰਹੀਆਂ ਹਨ। ਗੁਰਮੁਖੀ ਵਧੇਰੇ ਹਿੰਦੂ/ਸਿੱਖ ਲੇਖਕਾਂ ਨੇ ਵਰਤੀ ਹੈ, ਜਦ ਕਿ ਸ਼ਾਹਮੁਖੀ ਵਿਚ ਮੁਸਲਮਾਨ ਲੇਖਕ ਲਿਖਦੇ ਰਹੇ ਹਨ, ਅੰਗਰੇਜ਼ੀ ਨੇ ਰੋਮਨ ਲਿਪੀ ਦਾ ਸਹਾਰਾ ਲਿਆ ਹੈ। ਕਿਸੇ ਵਿਰਲੇ ਟਾਵੇਂ ਨੇ ਇਨ੍ਹਾਂ ਲਿਪੀਆਂ ਤੋਂ ਅਣਜਾਣ ਹੋਣ ਕਾਰਨ ਦੇਵਨਾਗਰੀ ਵਰਤੀ ਹੈ। ਇਨ੍ਹਾਂ ਸਾਰੀਆਂ ਲਿਪੀਆਂ ਵਿੱਚੋਂ ਪੰਜਾਬੀ ਲਈ ਸਭ ਤੋਂ ਢੁਕਵੀਂ ਲਿਪੀ ਗੁਰਮੁਖੀ ਹੈ। ਗੁਰਮੁਖੀ ਦੀ ਪ੍ਰਾਚੀਨਤਾ ਬਾਰੇ ਵੱਖ-ਵੱਖ ਮਤ ਹਨ ਪਰ ਇਕ ਗੱਲ ਬੜੀ ਸਪੱਸ਼ਟ ਹੈ ਕਿ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਪਾਠਸ਼ਾਲਾਵਾਂ ਵਿਚ ਪੜ੍ਹਾਈ ਜਾਂਦੀ ਸੀ। ਬਚਪਨ ਵਿਚ ਜਦ ਗੁਰੂ ਜੀ ਪਾਂਧੇ ਕੋਲ ਪੜ੍ਹਨ ਲਈ ਭੇਜੇ ਜਾਂਦੇ ਹਨ ਤਾਂ ਪਾਂਧਾ ਜੋ ਅੱਖਰ ਫੱਟੀ ਉੱਪਰ ਲਿਖ ਕੇ ਦਿੰਦਾ ਹੈ, ਉਹ ਗੁਰਮੁਖੀ ਅੱਖਰ ਹੀ ਤਾਂ ਸਨ। ਦੂਜੀ ਠੋਸ ਗਵਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਾਗ ਆਸਾ ਵਿਚਲੀ ਬਾਣੀ 'ਪਟੀ' ਹੈ। ਇਸ ਦਾ ਉਚਾਰਣ ਅੱਜ ਦੇ ਉਚਾਰਣ ਮੁਤਾਬਿਕ ਹੀ ਹੈ, ਭਾਵੇਂ ਤਰਤੀਬ ਵਿਚ ਕੁਝ ਫਰਕ ਹੈ। ਅੱਜ ਦੀ ਤਰਤੀਬ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਦਿੱਤੀ ਗਈ ਹੈ।

ਭਾਸ਼ਾ ਵਿਗਿਆਨ ਦੇ ਸਿਖਿਆਰਥੀ ਜਾਣਦੇ ਹਨ ਕਿ ਭਾਸ਼ਾ ਪਰਿਵਰਤਨਸ਼ੀਲ ਹੁੰਦੀ ਹੈ। ਇਹ ਪਰਿਵਰਤਨ ਧੁਨੀਆਂ ਦਾ ਹੁੰਦਾ ਹੈ ਅਤੇ ਧੁਨੀਆਂ ਨੂੰ ਅੰਕਿਤ ਕਰਨ ਲਈ ਅੱਖਰ (ਚਿੰਨ੍ਹ) ਬਣਾਏ ਜਾਂ ਘੜ੍ਹੇ ਜਾਂਦੇ ਹਨ। ਇੰਞ ਲਿਪੀ ਵਿਕਾਸ ਕਰਦੀ ਹੈ। ਅਸੀਂ ਜਾਣਦੇ ਹਾਂ ਕਿ ਮੁੱਢਲੀ ਗੁਰਮੁਖੀ ਵਰਣਮਾਲਾ ਵਿਚ ਪੈਂਤੀ ਅੱਖਰ ਸਨ। ਇਨ੍ਹਾਂ ਪੈਂਤੀ ਅੱਖਰਾਂ ਨੂੰ ਆਧਾਰ ਬਣਾ ਕੇ ਕੀਤੀ ਗਈ ਕਾਵਿ ਰਚਨਾ ਨੂੰ ਪੈਂਤੀ ਅੱਖਰੀ/ਪੈਂਤੀਸ ਅੱਖਰੀ/ਪੱਟੀ ਕਿਹਾ ਜਾਂਦਾ ਸੀ। ਪਰ ਅੱਜ ਇਹ ਅੱਖਰ ਚਾਲੀ ਹਨ। ਕਹਿਣ ਦੀ ਲੋੜ ਨਹੀਂ ਕਿ ਭਾਸ਼ਾ ਨੂੰ ਸਮੇਂ ਦੇ ਹਾਣ ਦੀ ਬਣਾਉਣ ਲਈ ਜਾਂ ਹਰ ਸੰਭਵ ਧੁਨੀ ਨੂੰ ਅੰਕਿਤ ਕਰਨ ਲਈ ਨਵੇਂ ਅੱਖਰ ਅਤੇ ਲਗਾਮਾਤ੍ਰਾਵਾਂ ਘੜ੍ਹੀਆਂ ਜਾਂਦੀਆਂ ਹਨ। ਇਸੇ ਪ੍ਰਕਿਰਿਆ ਵਿਚ ਸ਼ਬਦ-ਜੋੜ ਵੀ ਪ੍ਰਭਾਵਿਤ ਹੁੰਦੇ ਹਨ। ਇਸ ਪ੍ਰਭਾਵ ਨੂੰ ਜਦ ਅਸੀਂ ਗੁਰਮੁਖੀ ਵਰਣਮਾਲਾ ਦੇ ਸੰਦਰਭ ਵਿਚ ਪਰਖਦੇ ਹਾਂ ਤਾਂ ਸਾਨੂੰ ਕਈ ਦਿਲਚਸਪ ਸਿੱਟੇ ਪ੍ਰਾਪਤ ਹੁੰਦੇ ਹਨ। ਸਭ ਤੋਂ ਪਹਿਲਾਂ ਗੱਲ ਅੱਖਰਾਂ ਜਾਂ ਵਰਣਾਂ ਦੀ ਕਰਦੇ ਹਾਂ। ਪੈਂਤੀ ਅੱਖਰਾਂ ਵਿੱਚੋਂ ਪਹਿਲੇ ਦੋ ਵਰਣ 'ਙ' ਅਤੇ 'ਞ' ਹਨ। ਪੁਰਾਣੇ ਗੁਰਮੁਖੀ ਸ਼ਬਦ-ਜੋੜਾਂ ਵਿਚ ਕਈਆਂ ਸ਼ਬਦਾਂ ਵਿਚ ਇਨ੍ਹਾਂ ਵਰਣਾਂ ਦੀ ਵਰਤੋਂ ਹੋਈ ਹੈ

**#੧੧੦, ਰੋਜ਼ ਐਵੀਨਿਊ, ਰਾਮਤੀਰਥ ਰੋਡ, ਸ੍ਰੀ ਅੰਮ੍ਰਿਤਸਰ-੧੪੩੧੦੫; ਮੋ. +੯੧੯੮੮੮੯੩੯੮੦੮*

ਜਿਵੇਂ ਰੰਙਨਿ, ਰੰਙਣ, ਙਿਆਨ/ਙਿਆਨੀ, ਙਨਿ, ਇੰਙ ਅਤੇ ਙਿਆਤਾ ਆਦਿ, ਪਰ ਅੱਜ ਇਹ ਸਾਰੇ ਸ਼ਬਦ 'ਗ' ਅੱਖਰ ਨਾਲ ਲਿਖੇ ਜਾਂਦੇ ਹਨ ਜਿਵੇਂ ਰੰਗਣ, ਗਿਆਨ ਤੇ ਗਣਿ ਆਦਿ। ਹਾਲਾਂਕਿ 'ਙ' ਅਤੇ 'ਗ' ਧੁਨੀਆਂ ਦੇ ਉਚਾਰਣ-ਸਥਲ ਵੱਖ-ਵੱਖ ਹਨ ਅਤੇ ਇਹ ਅਹਿਸਾਸ ਇਨ੍ਹਾਂ ਧੁਨੀਆਂ ਦੇ ਉਚਾਰਣ ਨਾਲ ਸਹਿਜੇ ਹੀ ਹੋ ਜਾਂਦਾ ਹੈ। ਅਜਿਹੀ ਹੀ ਦੂਜੀ ਧੁਨੀ 'ਵ' ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਹਿੰਦੀ ਜਾਂ ਮੁਲਤਾਨੀ ਪੰਜਾਬੀ ਵੀ ਹੈ ਜਿਸ ਵਿਚ ਇਕ ਸ਼ਬਦ ਆਮ ਹੀ ਵਰਤਿਆ ਜਾਂਦਾ ਹੈ। ਵੰਵ/ਵੰਵਣਾ। ਵੰਵ ਦਾ ਅਰਥ ਹੈ— 'ਚਲਿਆ ਜਾਣਾ', 'ਦੂਰ ਹੋ ਜਾਣਾ' ਜਾਂ 'ਅੱਖੋਂ ਓਹਲੇ ਹੋ ਜਾਣਾ' ਹੈ। ਵੰਵ ਮੂਲ ਸ਼ਬਦ ਤੋਂ ਅੱਗੇ ਵੰਵਾ, ਵੰਞੈ, ਵੰਞਾਇਆ, ਵੰਞਾਇਐ, ਵੰਞਇ, ਵੰਞਸੀ, ਵੰਞੇਸਾ ਅਤੇ ਵੰਞਣਾ ਆਦਿ ਸ਼ਬਦ ਘੜ੍ਹੇ ਗਏ ਹਨ। ਹੇਠਾਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ, ਵਿੱਚੋਂ ਉਦਾਹਰਨਾਂ ਦਿੰਦੇ ਹਾਂ ਜਿਸ ਵਿਚ ਇਨ੍ਹਾਂ ਸ਼ਬਦਾਂ ਦੀ ਇਨ੍ਹਾਂ ਹੀ ਸ਼ਬਦ-ਜੋੜਾਂ ਨਾਲ ਵਰਤੋਂ ਹੋਈ ਹੈ:

*-ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

*-ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੮)*

*-ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੮)*

*-ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੫)*

*-ਮਾਲੁ ਜੋਬਨੁ ਧਨੁ ਛੋਡਿ ਵਞੇਸਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੨੦)*

*-ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੦)*

ਕਈਆਂ ਤੁਕਾਂ ਵਿਚ ਞਿਆਨੈ/ਞਿਆਨੇ, ਞਾਣਹੁ/ਞਾਣਤੁ ਆਦਿ ਸ਼ਬਦ ਵੀ ਆਏ ਹਨ ਅਤੇ ਇਨ੍ਹਾਂ ਦੇ ਅਰਥ ਵੀ ਵੱਖ-ਵੱਖ ਹਨ। ਞਿਆਨੇ, ਞਿਆਨੋ ਦਾ ਅਰਥ ਦੂਸਰਾ ਜਾਂ ਅਗਲਾ ਹੈ। ਕਈ ਞਿਆਨ ਦਾ ਅਰਥ ਗਿਆਨ ਵੀ ਕਰਦੇ ਹਨ। ਞਾਹੂ ਸ਼ਬਦ ਵੀ ਹੈ ਜਿਸਦਾ ਅਰਥ ਹੈ— 'ਜਿਸਨੂੰ'। ਜੰਞ/ਜਾਂਞੀ ਵੀ ਪੁਰਾਣੀ ਗੁਰਮੁਖੀ ਵਿਚ ਆਏ ਹਨ। ਞਾਣਹੁ/ਞਾਹਤ ਦਾ ਅਰਥ ਜਾਣੋ ਜਾਂ ਜਾਣੂ ਹੈ। ਅੱਜ ਦੇ ਯਤਨ/ਜਤਨ ਨੂੰ ਪੁਰਾਣੀ ਪੰਜਾਬੀ ਵਿਚ ਞਤਨ ਕਰਕੇ ਵੀ ਲਿਖਿਆ ਮਿਲਦਾ ਹੈ। ਅੱਜ ਇਹ ਧੁਨੀ ਬਹੁਤ ਘੱਟ ਉਤਾਰੀ ਜਾਂਦੀ ਹੈ ਅਤੇ ਜਿੱਥੇ ਲੋੜ ਪੈਂਦੀ ਹੈ, ਉੱਥੇ ਮੂਲ ਕਾਇਮ ਰੱਖਣ ਦੀ ਬਜਾਇ ਇਸ ਨੂੰ 'ਗ' ਨਾਲ ਭੁਗਤਾਅ ਲਿਆ ਜਾਂਦਾ ਹੈ। ਧੁਨੀ ਵਿਗਿਆਨ ਦੀ ਦ੍ਰਿਸ਼ਟੀ ਤੋਂ ਇਹ ਗ਼ਲਤ ਹੈ, ਪਰ ਅਸੀਂ ਇਹ ਗ਼ਲਤੀ ਲਗਾਤਾਰ ਕਰੀ ਜਾ ਰਹੇ ਹਾਂ। ਨਵੇਂ ਸਿਖਾਂਦਰੂਆਂ ਨੂੰ ਸਮਝਾਉਣ ਦੀ ਬਜਾਇ ਅਸੀਂ ਇਨ੍ਹਾਂ ਵਰਣਾਂ ਨੂੰ ਧੁਨੀਹੀਣ ਜਾਂ ਖਾਲੀ ਕਹਿ ਦਿੰਦੇ ਹਾਂ। ਇਕ ਨਵੇਂ ਸਰਵੇਖਣ ਵਿਚ ਇਹ ਗੱਲ ਸਾਹਮਣੇ ਆਈ ਹੈ ਕਿ ਪੰਜਾਬੀ ਬੋਲਣ ਵਾਲੇ ਬੁਲਾਰੇ ਚੀਨੀ ਭਾਸ਼ਾ, ਦੂਜਿਆਂ ਦੇ ਟਾਕਰੇ, ਜਲਦੀ ਅਤੇ ਵਧੇਰੀ ਸਿੱਖ ਲੈਂਦੇ ਹਨ। ਚੀਨੀ ਭਾਸ਼ਾ ਵਿਚ 'ਞ' ਦੀ ਧੁਨੀ ਦੀ ਬਹੁਤਾਤ ਹੈ ਅਤੇ ਪੰਜਾਬੀ ਸਦੀਆਂ ਤੋਂ

ਇਹ ਬੋਲਦੇ ਆਏ ਹਨ। ਇਸ ਲਈ ਉਨ੍ਹਾਂ ਕੋਲ ਇਸ ਧੁਨੀ ਨੂੰ ਸਿੱਖਣ, ਸਮਝਣ ਅਤੇ ਬੋਲਣ ਵਿਚ ਮੁਹਾਰਤ ਹੈ। ਜਿਨ੍ਹਾਂ ਭਾਸ਼ਾਵਾਂ ਵਿਚ 'ਙ' ਦੀ ਧੁਨੀ ਨਹੀਂ ਹੈ, ਉਨ੍ਹਾਂ ਭਾਸ਼ਾ ਦੇ ਬੁਲਾਰਿਆਂ ਨੂੰ ਇਹ ਔਖੀ ਲੱਗਦੀ ਹੈ। ਇਸੇ ਗੱਲ ਨੂੰ ਇੱਕ ਹੋਰ ਮਿਸਾਲ ਰਾਹੀਂ ਵੀ ਸਮਝਿਆ ਜਾ ਸਕਦਾ ਹੈ। ਅਰਬੀ ਵਰਣਮਾਲਾ 'ਟ' ਦੀ ਧੁਨੀ ਨਹੀਂ ਹੈ (ਉਰਦੂ ਵਾਲਿਆਂ ਇਸ ਨੂੰ ਬਾਅਦ ਵਿਚ ਸ਼ਾਮਲ ਕੀਤਾ ਹੈ) ਇਸ ਲਈ ਅਰਬੀ ਲੋਕ ਇਹ ਧੁਨੀ ਨਹੀਂ ਉਚਾਰ ਸਕਦੇ ਅਤੇ ਜਿਨ੍ਹਾਂ ਸ਼ਬਦਾਂ ਵਿਚ ਇਹ ਧੁਨੀ ਆਉਂਦੀ ਹੈ, ਉਨ੍ਹਾਂ ਨੂੰ ਉਹ 'ਤ' ਵਿਚ ਤਬਦੀਲ ਕਰ ਕੇ ਬੋਲਦੇ ਹਨ।

ਛਾਪੇਖਾਨੇ ਦੀ ਕਾਢ ਤੋਂ ਪਹਿਲਾਂ ਸਾਰੇ ਗ੍ਰੰਥ/ਪੋਥੀਆਂ ਹੱਥ ਨਾਲ ਹੀ ਲਿਖੇ ਜਾਂਦੇ ਸਨ। ਇਸੇ ਲਈ ਇਨ੍ਹਾਂ ਨੂੰ ਹੱਥ-ਲਿਖਿਤ, ਹਸਤ-ਲਿਖਿਤ, ਖਰੜਾ, ਮਖ਼ਤੂਤਾ, ਮਸੌਦਾ, ਪਾਂਡੂਲਿਪੀ ਅਤੇ ਨੁਸਖਾ ਆਦਿ ਨਾਵਾਂ ਨਾਲ ਪੁਕਾਰਿਆ ਜਾਂਦਾ ਸੀ। ਅਰੰਭ ਵਿਚ ਗੁਰਬਾਣੀ ਦੇ ਗੁਟਕੇ, ਪੋਥੀਆਂ ਜਾਂ ਬੀੜਾਂ ਦੇ ਉਤਾਰੇ ਕਰਨ ਵਾਲੇ ਲਿਖਾਰੀ ਜਾਂ ਪ੍ਰਤਿਲਿਪੀਕਾਰ ਬੜੇ ਗੁਣਵਾਨ ਅਤੇ ਸ਼ਰਧਾਵਾਨ ਹੁੰਦੇ ਸਨ। "ਧੁਰ ਕੀ ਬਾਣੀ" ਹੋਣ ਕਰਕੇ ਕਿਸੇ ਪ੍ਰਕਾਰ ਦੀ ਤਬਦੀਲੀ ਜਾਂ ਅਸ਼ੁੱਧੀ ਪਾਪ ਮੰਨਿਆ ਜਾਂਦਾ ਸੀ। ਗੁਰਬਾਣੀ ਦੇ ਇਨ੍ਹਾਂ ਲਿਖਾਰੀਆਂ ਨੂੰ ਇਸ ਦੇ ਵਿਆਕਰਣਕ ਨੇਮਾਂ ਅਤੇ ਸ਼ਬਦ-ਖੋਜਾਂ ਆਦਿ ਦਾ ਪੂਰਾ ਗਿਆਨ ਹੁੰਦਾ ਸੀ ਜਿਸ ਕਰ ਕੇ ਅਸ਼ੁੱਧੀਆਂ ਦੀਆਂ ਸੰਭਾਵਨਾਵਾਂ ਬਹੁਤ ਘੱਟ ਸਨ। ਅਭੋਲ ਹੀ ਜੇਕਰ ਕੋਈ ਗ਼ਲਤੀ ਹੋ ਜਾਂਦੀ ਤਾਂ ਸੋਧ ਕੇ ਦੁਬਾਰਾ ਲਿਖ ਦਿੱਤਾ ਜਾਂਦਾ ਸੀ।

ਪੁਰਾਤਨ ਪੰਜਾਬੀ ਵਿਚ ਕਨੌੜੇ ਨਾਲ ਲਿਖੇ ਜਾਣ ਵਾਲੇ ਸਾਰੇ ਸ਼ਬਦ 'ੳ' ਧੁਨੀ ਨਾਲ ਲਿਖੇ ਮਿਲਦੇ ਹਨ। ਪੁਸ਼ਟੀ ਲਈ ਅਸੀਂ ਹੇਠਾਂ ਕੁਝ ਸ਼ਬਦ ਦਰਜ ਕਰਦੇ ਹਾਂ:-ਬ੍ਰੈਕਟਾਂ ਵਿਚਲੇ ਸ਼ਬਦ-ਜੋੜ ਪ੍ਰਕਾਸ਼ਿਤ ਸਰੂਪਾਂ ਵਾਲੇ ਹਨ ਜਦ ਕਿ ਬਿਨਾਂ ਬ੍ਰੈਕਟਾਂ ਤੋਂ ਸ਼ਬਦਾਂ ਵਿਚ ਸ਼ਬਦ-ਜੋੜ ਹੱਥ ਲਿਖਿਤ ਸਰੂਪਾਂ ਵਾਲੇ ਹਨ। ਅਉਰ (ਔਰ), ਅਉਰਤ (ਔਰਤ), ਅਉਲੀਏ (ਔਲੀਏ), ਸਉਣਾ (ਸੌਣਾ), ਸਉ (ਸੌ), ਹਉਲੀ (ਹੌਲੀ), ਕਉੜੀ (ਕੌੜੀ), ਕਉਣ (ਕੌਣ), ਕਉਤਕ (ਕੌਤਕ), ਕਉੜਾ (ਕੌੜਾ), ਖਉਫ (ਖੌਫ), ਚਉਗਿਰਦ (ਚੌਗਿਰਦ) ਚਉਧਰੀ (ਚੌਧਰੀ), ਚਉਬਾਰੇ (ਚੌਬਾਰੇ), ਚਉਰਾਸੀਹ (ਚੌਰਾਸੀ), ਧਉਲ (ਧੌਲ), ਨਉਬਤ (ਨੌਬਤ), ਪਉਣ (ਪੌਣ), ਫਉਜ (ਫੌਜ), ਮਉਲਾ (ਮੌਲਾ), ਮਉਜ (ਮੌਜ), ਮਉਤ (ਮੌਤ), ਦਉਲਤ (ਦੌਲਤ), ਸਉਦਾਗਰੀ (ਸੌਦਾਗਰੀ) ਅਤੇ ਮਉਜੂਦ (ਮੌਜੂਦ) ਅਜਿਹੇ ਹੀ ਕੁਝ ਸ਼ਬਦ ਹਨ। ਕਿੱਧਰੇ ਕਿੱਧਰੇ ਕਨੌੜੇ ਵਾਲੇ ਸ਼ਬਦਾਂ ਨੂੰ ਕਿਸੇ ਹੋਰ ਸ਼ਬਦ ਨਾਲ ਤਬਦੀਲ ਕਰ ਲਿਆ ਗਿਆ ਹੈ ਜਿਵੇਂ ਕਉਣ ਨੂੰ ਕਵਣ, ਪਉਣ ਨੂੰ ਪਵਣ ਆਦਿ।

'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਨੂੰ ਵੇਖਿਆ ਤਾਂ ਪਤਾ ਲੱਗਾ ਕਿ ਇਸ ਵਿਚ ਵੀ ਕਨੌੜਾ ਨਹੀਂ ਵਰਤਿਆ ਗਿਆ। ਇਸ ਜਨਮਸਾਖੀ ਦਾ ਮੂਲ ਖਰੜਾ ਇੰਡੀਆ ਆਫਿਸ, ਲੰਡਨ ਵਿਚ ਸੁਰੱਖਿਅਤ ਹੈ ਅਤੇ ਇਸ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਨੇ ਪ੍ਰਕਾਸ਼ਿਤ ਕੀਤਾ ਸੀ। ਇਸ ਦੇ ਸ਼ਬਦ-ਜੋੜ ਵੀ

ਗੁਰਬਾਣੀ ਵਾਲੇ ਹੀ ਹਨ। ਜਿਸ ਤਰ੍ਹਾਂ ਅਰਬੀ-ਫ਼ਾਰਸੀ ਧੁਨੀਆਂ ਨੂੰ ਸ਼ੁੱਧ ਰੂਪ ਵਿਚ ਉਚਾਰਣ ਲਈ, ਬਿੰਦੀ ਵਾਲੇ ਅੱਖਰ ਬਾਅਦ ਵਿਚ ਪੈਂਤੀ ਅੱਖਰੀ ਵਿਚ ਸ਼ਾਮਲ ਕੀਤੇ ਗਏ, ਠੀਕ ਇਸੇ ਤਰ੍ਹਾਂ ਕਨੌੜੇ ਦੀ ਧੁਨੀ ਨੂੰ ਅੰਕਿਤ ਕਰਨ ਲਈ ਇਹ ਮਾਤਰਾ ਬਾਅਦ ਵਿਚ ਸ਼ਾਮਲ ਕੀਤੀ ਗਈ।

ਅੱਜ ਅਸੀਂ 'ਨਾਂ' ਸ਼ਬਦ Name ਦੇ ਅਰਥਾਂ ਵਿਚ ਵਰਤਦੇ ਹਾਂ ਪਰ ਗੁਰਬਾਣੀ ਵਿਚ ਇਹ ਨਾਮ ਜਾਂ ਨਾਉ ਦਾ ਸੰਕਲਪ ਹੈ। ਸ਼ਬਦ ਰੂਪ ਨਾਂਵ ਕਿਹਾ ਗਿਆ ਅਤੇ ਰਿਹਾ ਨੂੰ ਪੁਰਾਣੇ ਸ਼ਬਦ-ਜੋੜ ਮੁਤਾਬਿਕ ਰਹਿਆ, ਕਹਿਆ ਅਤੇ ਗਇਆ ਨਾਲ ਅੰਕਿਤ ਕੀਤਾ ਗਿਆ ਹੈ। ਮੂਲ ਸ਼ਬਦ ਦਇਆ ਹੈ ਅਤੇ ਅੱਜ ਇਸ ਦਾ ਵਿਸਥਾਰ ਦਿਆਲੁ ਅਤੇ ਦਿਆਲੂ ਕਰ ਕੇ ਲਿਖਿਆ ਜਾ ਰਿਹਾ ਹੈ। ਪਰ ਪੁਰਾਣੇ ਸ਼ਬਦ-ਜੋੜਾਂ ਵਿਚ ਇਹ ਦਇਆਲ ਅਤੇ ਦਇਆਲੂ ਹੈ ਜੋ ਮੂਲ ਸ਼ਬਦ ਦੇ ਵਧੇਰੇ ਨੇੜੇ ਹੈ। ਹਿੰਦੀ ਜਾਂ ਬ੍ਰਜ ਭਾਸ਼ਾ ਦੇ ਪ੍ਰਭਾਵ ਕਾਰਨ 'ਜ' ਵੀ ਵਰਤਿਆ ਜਾਂਦਾ ਰਿਹਾ ਹੈ ਜੋ ਭਾਈ ਵੀਰ ਸਿੰਘ ਅਤੇ ਡਾ. ਬਲਬੀਰ ਸਿੰਘ ਅਤੇ ਪ੍ਰੋ. ਪੂਰਨ ਸਿੰਘ ਦੀਆਂ ਲਿਖਤਾਂ ਵਿਚ ਵੀ ਮਿਲਦਾ ਹੈ, ਪਰ ਅੱਜ ਨਹੀਂ ਵਰਤਿਆ ਜਾ ਰਿਹਾ। ਕਾਵਜ ਨੂੰ ਕਾਵਿ ਅਤੇ ਸਾਹਿਤਜ ਨੂੰ ਸਾਹਿਤ ਲਿਖਿਆ ਜਾਂਦਾ ਹੈ। ਪੁਰਾਣੀਆਂ ਲਿਖਤਾਂ ਵਿਚ ਟਿੱਪੀ ਤਾਂ ਹੈ ਪਰ ਬਿੰਦੀ ਨਹੀਂ। ਇਸ ਦਾ ਅਰਥ ਹੈ ਕਿ ਪੁਰਾਣੀ ਪੰਜਾਬੀ ਵਿਚ ਪੂਰਨ ਅਨੁਨਾਸਿਕਤਾ ਤਾਂ ਸੀ ਪਰ ਅਰਧ-ਅਨੁਨਾਸਿਕਤਾ ਨਹੀਂ। ਸਹਸਕ੍ਰਿਤੀ ਸਲੋਕਾਂ, ਜਾਪ ਸਾਹਿਬ ਅਤੇ ਹੋਰ ਕਈਆਂ ਰਚਨਾਵਾਂ ਵਿਚ ਤਾਂ ਅਨੁਨਾਸਿਕਤਾ ਸਿਖਰਾਂ ਉੱਪਰ ਹੈ। ਕੰਨੇ ਦੀ ਵਰਤੋਂ ਪੁਰਾਣੀ ਪੰਜਾਬੀ ਵਿਚ ਅੱਜ ਵਾਂਗ ਹੀ ਹੁੰਦੀ ਸੀ ਪਰ ਹੱਥ-ਲਿਖਿਤ ਵਿਚ ਇਸ ਨੂੰ ਅੰਕਿਤ ਕਰਨ ਦਾ ਇਕ ਹੋਰ ਵਿਧਾਨ ਵੀ ਸੀ। ਕਿਸੇ ਸਤਰ ਵਿਚ, ਚਲਦੇ ਚਲਦੇ ਜੇਕਰ ਕੰਨੇ ਦੀ ਮਾਤਰਾ ਵਾਲਾ ਕੋਈ ਸ਼ਬਦ ਆਇਆ ਹੈ ਤਾਂ ਉੱਥੇ ਅੱਜ ਵਾਂਗ ਪੂਰਾ ਹੀ ਪਾਇਆ ਜਾਂਦਾ ਸੀ ਪਰ ਜੇਕਰ ਕੋਈ ਸਤਰ ਹਾਸ਼ੀਏ ਨੂੰ ਛੂਹ ਰਹੀ ਹੈ, ਪਰ ਕੰਨੇ ਜੋਗਾ ਥਾਂ ਨਹੀਂ ਬਚਿਆ ਤਾਂ ਉੱਥੇ ਨਿਸ਼ਾਨ ਪਾ ਕੇ ਹਾਸ਼ੀਏ ਤੋਂ ਬਾਹਰ ਛੋਟਾ, ਜਿਹਾ ਗੋਲ ਦਾਇਰਾ ਬਣਾ ਦਿੱਤਾ ਜਾਂਦਾ ਸੀ। ਗੋਲ ਦਾਇਰੇ ਨੂੰ ਕੰਨੇ ਵਾਂਗ ਪੜ੍ਹ ਕੇ ਸ਼ਬਦ ਮੁਕੰਮਲ ਪੜ੍ਹਿਆ ਜਾਂ ਉਚਾਰਿਆ ਜਾਂਦਾ ਸੀ।

ਲਿਖਦੇ ਲਿਖਦੇ ਕੋਈ ਸ਼ਬਦ ਛੁੱਟ ਗਿਆ ਜਾਂ ਗ਼ਲਤ ਲਿਖਿਆ ਗਿਆ, ਉਸ ਨੂੰ ਸਹੀ ਕਰਨ ਦੀ ਵਿਧੀ ਵੀ ਹੁੰਦੀ ਸੀ। ਰਹਿ ਗਏ ਪਾਠ ਨੂੰ + ਦਾ ਨਿਸ਼ਾਨ ਲਾ ਕੇ ਹਾਸ਼ੀਏ ਵਿਚ ਅੰਕਿਤ ਕੀਤਾ ਜਾਂਦਾ ਸੀ। ਅਭੋਲ ਜਾਂ ਸਹਿਵਨ ਹੋਈਆਂ ਅਸ਼ੁੱਧੀਆਂ ਨੂੰ ਦੋਬਾਰਾ ਸੋਧ ਕੇ ਲਿਖਿਆ ਜਾਂਦਾ ਸੀ। ਸ਼ੁੱਧ ਕਰਨ ਦਾ ਢੰਗ ਇਹ ਸੀ ਕਿ ਲਿਖਤ ਵਿਚ ਆਏ ਵਾਧੂ ਅੱਖਰਾਂ ਜਾਂ ਲਗਾ-ਮਾਤਰਾਵਾਂ ਨੂੰ ਹੜਤਾਲਿਆ ਜਾਂਦਾ ਸੀ ਅਤੇ ਅਸ਼ੁੱਧ ਪਾਠ ਉੱਪਰ ਹੜਤਾਲ ਫੇਰ ਕੇ ਉਸ ਦੀ ਥਾਂ ਸ਼ੁੱਧ ਪਾਠ ਲਿਖ ਦਿੱਤਾ ਜਾਂਦਾ ਸੀ। ਹੜਤਾਲ ਪੀਲੇ ਰੰਗ ਦਾ ਤਰਲ ਪਦਾਰਥ ਹੁੰਦਾ ਸੀ। ਜੋ ਅਸ਼ੁੱਧ ਪਾਠ ਉੱਪਰ ਲਾ ਦਿੱਤਾ ਜਾਂਦਾ ਸੀ ਤਾਂ ਜੋ ਨਿਸ਼ਾਨੀ ਵੀ ਰਹੇ ਅਤੇ ਉਹ ਮਿਟ ਵੀ ਜਾਵੇ। ਅੱਜਕਲ੍ਹ ਮਿਲਦੇ Fluid ਅਤੇ High

Lighter ਅਸਲ ਵਿਚ ਹੜਤਾਲ ਦਾ ਆਧੁਨਿਕ ਰੂਪ ਹਨ।

ਕਿਸੇ ਧੁਨੀ ਨੂੰ ਭਾਰਾ ਕਰਨ ਦੇ ਖਿਆਲ ਨਾਲ ਉਸ ਦੇ ਚਿੰਨ੍ਹ (ਅੱਖਰ) ਥੱਲੇ ਟੇਡੀ ਲਕੀਰ ਦਾ ਚਿੰਨ੍ਹ ਪਾਇਆ ਜਾਂਦਾ ਸੀ, ਜਿਸ ਨੂੰ ਅੰਗਰੇਜ਼ੀ ਵਿਚ High tone ਅਤੇ ਹਿੰਦੀ ਵਿਚ ਮਹਾਂਦੀਰਘ ਪ੍ਰਾਣ ਕਹਿੰਦੇ ਹਨ, ਬੇਸ਼ੱਕ ਅੱਜ ਇਹ ਨਿਯਮ ਨਹੀਂ ਅਪਣਾਇਆ ਜਾਂਦਾ। ਕਿਸੇ ਅੱਖਰ ਦੇ ਪੈਰ ਵਿਚ ਕੋਈ ਹੋਰ ਅੱਖਰ (ਦੁੱਤ) ਪਾਉਣ ਦਾ, ਮੱਧਕਾਲ ਵਿਚ ਵੀ ਰਿਵਾਜ਼ ਪ੍ਰਚਲਿਤ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਥਾਵਾਂ ਉੱਪਰ ਕਿਸੇ ਅੱਖਰ ਦੇ ਪੈਰ ਵਿਚ -- ਪਿਆ ਹੈ। ਹੋਰ ਕਈ ਥਾਂਈਂ ਪੁਸਤਕ ਨੂੰ 'ਪੁਸ੍ਤਕ' ਅਸਵ ਨੂੰ 'ਅਸ੍ਵ' ਅਤੇ ਮਸਤਕ ਨੂੰ 'ਮਸ੍ਤਕ' ਲਿਖਿਆ ਹੋਇਆ ਮਿਲਦਾ ਹੈ। ਪਰਮੇਸ਼ਰ ਨੂੰ 'ਪਰਮੇਸ੍ਵਰਹ' ਅਤੇ ਜਗਦੀਸ ਨੂੰ 'ਜਗਦੀਸ੍ਵਰਹ' ਵੀ ਲਿਖਿਆ ਗਿਆ ਹੈ। ਅੱਜ ਇਹ ਪ੍ਰਚਲਣ ਬਹੁਤ ਘੱਟ ਹੈ ਕੇਵਲ 'ਸ' ਦੇ ਪੈਰ 'ਵ' ਕਿਤੇ-ਕਿਤੇ ਪਿਆ ਮਿਲਦਾ ਹੈ ਜਿਵੇਂ ਸ੍ਵੈ-ਵਿਸ਼ਵਾਸ, ਸ੍ਵੈਮਾਣ ਅਤੇ ਸ੍ਵੈਜੀਵਨੀ ਆਦਿ।

ਗੁਰੂ ਸਾਹਿਬਾਨ ਨੇ ਗੁਰਮੁਖੀ ਲਿਪੀ ਨੂੰ ਇੰਨੀ ਪਰਿਪੱਕ, ਅਮੀਰ ਅਤੇ ਸਮ੍ਰਿਧ ਬਣਾ ਦਿੱਤਾ ਸੀ ਕਿ ਬ੍ਰਜ ਬਾਸ਼ਾ ਅਤੇ ਹਿੰਦੀ ਦੇ ਅਨੇਕ ਗ੍ਰੰਥਾਂ ਤੋਂ ਬਿਨਾਂ ਸਹਸਕ੍ਰਿਤੀ ਅਤੇ ਫ਼ਾਰਸੀ ਦੇ ਕਈ ਗ੍ਰੰਥ ਗੁਰਮੁਖੀ ਲਿਪੀ ਵਿਚ ਲਿਖੇ ਜਾਣੇ ਦੇ ਪ੍ਰਮਾਣ ਅੱਜ ਵੀ ਸਾਡੇ ਕੋਲ ਹਨ। ਸਹਸਕ੍ਰਿਤੀ ਭਾਵੇਂ ਸੰਸਕ੍ਰਿਤੀ ਨਹੀਂ ਪਰ ਇਸ ਦੇ ਸ਼ਬਦਾਂ ਵਿਚ ਪਾਲੀ ਅਤੇ ਪ੍ਰਾਕ੍ਰਿਤਾਂ ਦੀ ਸ਼ਬਦਾਵਲੀ ਆਈ ਹੈ। ਇਸ ਨੂੰ ਗਾਥਾ ਵੀ ਕਿਹਾ ਗਿਆ ਹੈ। ਸਹਸਕ੍ਰਿਤੀ ਨੂੰ ਸੰਸਕ੍ਰਿਤ ਦਾ ਲੋਕ ਰੂਪ ਵੀ ਕਿਹਾ ਗਿਆ ਹੈ, ਬੇਸ਼ੱਕ ਇਹ ਆਮ ਪ੍ਰਚਲਿਤ ਭਾਸ਼ਾ ਵੀ ਨਹੀਂ (ਮਹਾਨ ਕੋਸ਼, ਪੰਨਾ ੧੩੬) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਇਸ ਭਾਸ਼ਾ ਵਿਚ ਰਚਨਾ ਕਰ ਕੇ ਗੁਰਮੁਖੀ ਦੀ ਸਮਰੱਥਾ ਨੂੰ ਪਰਖਿਆ ਗਿਆ ਹੈ। ਫ਼ਾਰਸੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਲਿਖੇ ਗਏ 'ਜ਼ਫ਼ਰਨਾਮਾ' ਅਤੇ ਭਾਈ ਨੰਦ ਲਾਲ ਜੀ ਦੀਆਂ ਕਾਵਿ ਰਚਨਾਵਾਂ ਨੂੰ ਗੁਰਮੁਖੀ ਲਿਪੀ ਵਿਚ ਹੀ ਲਿਖ ਕੇ ਸਾਂਭਿਆ ਗਿਆ ਸੀ। ਭਗਤ ਨਾਮਦੇਵ ਜੀ ਦੀ ਬਾਣੀ ਵਿਚ ਮਰਾਠੀ ਦਾ ਮਿਸ਼ਰਣ ਹੈ ਅਤੇ ਇਨ੍ਹਾਂ ਮਰਾਠੀ ਸ਼ਬਦਾਂ ਨੂੰ ਵੀ ਗੁਰਮੁਖੀ ਲਿਪੀ ਵਿਚ ਹੀ ਲਿਖਿਆ ਗਿਆ ਹੈ।

ਇੰਝ ਅਸੀਂ ਵੇਖਦੇ ਹਾਂ ਗੁਰਮੁਖੀ ਲਿਪੀ ਕਈ ਰੰਗ ਰੂਪ ਵਟਾ ਕੇ ਅੱਜ ਦੀ ਹਾਲਤ ਵਿਚ ਪੁੱਜੀ ਹੈ। ਜੇ ਭਾਸ਼ਾ ਵਿਚ ਤਬਦੀਲੀਆਂ ਵਾਪਰਦੀਆਂ ਹਨ ਤਾਂ ਨਿਸਚੇ ਹੀ ਇਨ੍ਹਾਂ ਦਾ ਅਸਰ ਲਿਪੀ ਅਤੇ ਉਸਦੀਆਂ ਲਗਾ-ਮਾਤਰਾਵਾਂ ਉੱਪਰ ਵੀ ਪਵੇਗਾ। ਵਿਗਿਆਨਿਕਤਾ ਤਾਂ ਇਹ ਮੰਗ ਕਰਦੀ ਹੈ ਕਿ ਭਾਸ਼ਾਈ ਧੁਨੀਆਂ ਨੂੰ ਅੰਕਿਤ ਕਰਨ ਲਈ ਢੁਕਵੇਂ ਸੰਕੇਤ ਉਪਲਬਧ ਹੋਣ ਅਤੇ ਇਨ੍ਹਾਂ ਦਾ ਸਮੇਂ ਦੇ ਹਾਣੀ ਹੋਣਾ ਵੀ ਜ਼ਰੂਰੀ ਹੈ। ਪੁਰਾਣੀ ਗੁਰਮੁਖੀ ਲਿਪੀ ਵਿਚਲੇ ਸ਼ਬਦ-ਜੋੜ ਜਿੱਥੇ ਇਸ ਦੀ ਪ੍ਰਾਚੀਨਤਾ, ਵਿਗਿਆਨਿਕਤਾ ਅਤੇ ਸ਼ੁੱਧਤਾ (Accuracy) ਦੇ ਗਵਾਹ ਹਨ, ਉੱਥੇ ਇਹ ਗੁਰਮੁਖੀ ਲਿਪੀ ਦੇ ਵਿਕਾਸ ਦੇ ਬੋਧਕ ਵੀ ਹਨ। ■

# ਗੁਰਮੁਖੀ ਲਿਪੀ ਅਤੇ ਗੁਰੂ ਸਾਹਿਬਾਨ

*-ਡਾ. ਜਸਬੀਰ ਸਿੰਘ ਸਰਨਾ**

'ਗੁਰਮੁਖ' ਸ਼ਬਦ ਪ੍ਰਾਚੀਨ ਹੈ ਜੋ ਦਸਵੀਂ-ਗਿਆਰ੍ਹਵੀਂ ਸ਼ਤਾਬਦੀ ਦੇ ਨਾਥਾਂ/ ਜੋਗੀਆਂ ਦੇ ਪੁਰਾਣੇ ਸਿੱਧ-ਸਾਹਿਤ[੧] ਵਿਚ ਮੌਜੂਦ ਮਿਲਦਾ ਹੈ। ਅਸਲ ਵਿਚ 'ਗੁਰਮੁਖ' ਨਾਮ 'ਭਲੇ ਪੁਰਸ਼' ਦੇ ਅਰਥਾਂ ਵਿਚ ਵੀ ਪ੍ਰਗਟ ਹੋਇਆ ਹੈ। 'ਗੁਰਮੁਖੀ' ਨਾਮ ਦੇ ਮੁੱਢ ਬਾਰੇ ਵਿਦਵਾਨਾਂ ਨੇ ਵੱਖ-ਵੱਖ ਵਿਚਾਰ ਪੇਸ਼ ਕੀਤੇ ਹਨ।

ਪੰਡਤ ਗੌਰੀ ਸ਼ੰਕਰ 'ਓਝਾ' 'ਗੁਰਮੁਖੀ' ਬਾਰੇ ਆਪਣੇ ਵਿਚਾਰ ਪ੍ਰਗਟ ਕਰਦੇ ਲਿਖਦੇ ਹਨ— "ਪੰਜਾਬ ਦੇ ਮਹਾਜਨਾਂ ਅਤੇ ਦੂਜੇ ਮਾਮੂਲੀ ਪੜ੍ਹੇ-ਲਿਖੇ ਲੋਕਾਂ ਵਿਚ ਪਹਿਲਾਂ ਇਕ ਪ੍ਰਕਾਰ ਦੀ ਲੰਡਾ ਨਾਂ ਦੀ ਮਹਾਜਨੀ ਪ੍ਰਚਲਿਤ ਸੀ। ਇਸ ਵਿਚ ਸਿੰਧੀ ਵਾਂਗ ਸਵਰਾਂ ਦੀਆਂ ਮਾਤ੍ਰਾਂ ਲਾਈਆਂ ਜਾਂਦੀਆਂ ਸਨ। ਸ੍ਰੀ ਗੁਰੂ ਅੰਗਦ ਦੇਵ ਜੀ (ਈ.ਸੰ: ੧੫੦੪-੧੫੫੨) ਨੇ ਆਪਣੇ ਧਰਮ-ਗ੍ਰੰਥਾਂ ਦੀ ਸ਼ੁੱਧਤਾ ਲਈ ਸ੍ਵਰਾਂ ਦੀ ਮਾਤ੍ਰਾ ਵਾਲੀ ਨਵੀਂ ਲਿਪੀ ਬਣਾਈ ਤਾਂ ਕਿ ਉਸ ਨੂੰ ਨਾਗਰੀ ਵਾਂਗ ਸ਼ੁੱਧ ਰੂਪ ਵਿਚ ਪੜ੍ਹਿਆ ਤੇ ਲਿਖਿਆ ਜਾ ਸਕੇ। ਏਸੇ ਕਾਰਨ ਉਸ ਨੂੰ 'ਗੁਰਮੁਖੀ' ਅਰਥਾਤ ਗੁਰੂ ਦੇ ਮੁਖ ਤੋਂ ਨਿਕਲੀ ਹੋਈ ਲਿਪੀ ਕਿਹਾ ਜਾਂਦਾ ਹੈ।"[੨]

ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ— "ਜਦੋਂ ਮੁਸਲਮਾਨੀ ਪ੍ਰਭਾਵ ਹੇਠ ਪੰਜਾਬੀ ਬੋਲੀ ਤੇ ਇਹ ਪੰਜਾਬ ਦੀ ਲਿਪੀ ਦੱਬ ਗਈ ਤਾਂ ਦੇਸ਼ ਦੇ ਸ੍ਵੈਮਾਣ ਜਗਾਉਣ ਵਾਲੇ ਗੁਰੂ ਸਾਹਿਬਾਨ ਨੇ ਇੱਥੋਂ ਦੀ ਲਿਪੀ ਨੂੰ ਫਿਰ ਸੁਰਜੀਤ ਕੀਤਾ। ਚੂੰਕਿ ਗੁਰੂ ਸਾਹਿਬ ਨੂੰ ਮੰਨਣ ਵਾਲੇ ਲੋਕ 'ਗੁਰਮੁਖ' ਆਖੇ ਜਾਂਦੇ ਸਨ, ਇਨ੍ਹਾਂ ਦੀ ਵਰਤੋਂ ਕਾਰਨ ਨਾਂ 'ਗੁਰਮੁਖੀ' ਪਾਇਆ ਗਿਆ। ਡਾ. ਲਿਇਟਨਰ[੩] ਵੀ ਸ੍ਰੀ ਗੁਰੂ ਅੰਗਦ ਸਾਹਿਬ ਨੂੰ 'ਗੁਰਮੁਖੀ ਅੱਖਰਾਂ' ਦਾ ਮੋਢੀ ਮੰਨਦਾ ਹੈ। ਇਸ ਨੁਕਤੇ ਬਾਰੇ ਕਈ ਵਿਦਵਾਨਾਂ ਨੇ ਦੱਸ ਪਾਈ ਹੈ। ਇਸ ਬਾਰੇ ਡਾ. ਜੀ. ਡਬਲਯ ਲਾਇਟਨਰ'[੬] ਨੇ ਵੀ ਸੰਕੇਤ ਕੀਤਾ ਹੈ। ਇਕ ਹੋਰ ਸੱਜਣ[੪] ਵੀ ਇਹੋ ਲਿਖਦੇ ਹਨ।

'ਨਕਲੀ-ਸਿੱਖ ਪ੍ਰਬੋਧ' ਦਾ ਕਰਤਾ ਵੀ ਇਹੋ ਲਿਖਦਾ ਹੈ— "ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਵਿਚਾਰ ਕੀਤੀ ਕਿ ਹਰ ਇਕ ਦੇਸ਼ ਦੀ ਭਾਸ਼ਾ ਅਤੇ ਉਸ ਦੇ ਅੱਖਰ ਭਿੰਨ-ਭਿੰਨ ਹਨ। ਤਾਂਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪੰਜਾਬ ਵਿਚ ਜਨਮ (ਪ੍ਰਕਾਸ਼) ਲੀਤਾ ਅਤੇ ਇਸ ਦੇਸ਼ ਦੀ ਭਾਸ਼ਾ ਵਿਚ ਹੀ ਸ਼ਬਦ ਰਚੇ, ਇਸ ਵਾਸਤੇ ਕੋਈ ਵਰਣਮਾਲਾ ਜ਼ਰੂਰੀ ਹੋਣੀ ਚਾਹੀਦੀ ਹੈ। ਜਿਸ ਪਰ ਵਿਚਾਰ ਕੇ ਉਨ੍ਹਾਂ ਨੇ ਪੈਂਤੀ ਅੱਖਰਾਂ ਦੀ ਵਰਣਮਾਲਾ, ਜਿਸ ਦਾ ਨਾਮ ਗੁਰਮੁਖੀ ਆਖਦੇ ਹਨ, ਅਰ ਪੰਜਾਬੀ ਵਰਣਮਾਲਾ ਵੀ ਸੱਦਦੇ ਹਨ, ਬਹੁਤ ਸੁੰਦਰ ਰਚੀ........."।

ਬੱਚਿਆਂ ਨੂੰ ਅੱਖਰ ਦੀ ਜੁਗਤ ਦੇਣ ਲਈ ਪ੍ਰਾਚੀਨ ਸਮੇਂ ਤੋਂ ਲਿਖਣ ਦੀ

**Sant Niwas, R-11, Swarn colony, Gole gujral, Jammu Tawi 180002; M. 09906566604*

ਰਿਵਾਇਤ ਰਹੀ ਹੈ। ਪਾਂਧੇ, ਭਾਈ, ਮੌਲਵੀ, ਪੰਡਤ ਅੱਖਰਾਂ ਨਾਲ ਇਕ ਅਜਿਹਾ ਵਾਕ ਜੋੜਦੇ ਸਨ, ਜਿਸ ਨੂੰ ਅੱਖਰ ਲਿਖਣ ਸਮੇਂ ਦੁਹਰਾਇਆ ਜਾਂਦਾ ਸੀ। ਸ਼ੇਖ ਸਾਅਦੀ, ਅਮੀਰ ਖੁਸਰੋ ਆਦਿ ਨੇ ਵੀ ਬੱਚਿਆਂ ਨੂੰ ਪੜ੍ਹਾਉਣ ਵਾਸਤੇ ਕਰੀਮਾ, ਵਾਹਿਦ ਆਦਿ ਲਿਖੇ ਸਨ। ਸ੍ਰੀ ਗੁਰੂ ਅੰਗਦ ਸਾਹਿਬ ਨੇ ਵੀ ਬੱਚਿਆਂ, ਬੀਬੀਆਂ ਦੇ ਸਿੱਖਣ ਅਤੇ ਲਿਖਣ ਲਈ ਇਕ 'ਬਾਲ ਬੋਧ' ਤਿਆਰ ਕੀਤਾ। ਅਜਿਹੇ ਹੀ ਪੈਂਤੀ ਅੱਖਰਾਂ ਵਾਲੇ 'ਬਾਲ ਬੋਧ' ਦਾ ਹਵਾਲਾ ਡਾ. ਲਿਇਟਨਰ[੫] ਦੇਂਦਾ ਹੈ।

ਵਿਗਿਆਨਿਕ ਤੌਰ ਤੇ ਪੰਜਾਬੀ ਧੁਨੀਆਂ ਦੇ ਪ੍ਰਗਟਾਅ ਲਈ ਗੁਰਮੁਖੀ ਲਿਪੀ ਹੀ ਠੀਕ ਹੈ।[੬] ਪੰਜਾਬੀ ਦੀਆਂ ਕੁਝ ਧੁਨੀਆਂ ਜਿਵੇਂ ਘ, ਝ, ਧ, ਭ ਨੂੰ ਗੁਰਮੁਖੀ ਅੱਖਰਾਂ ਰਾਹੀਂ ਹੀ ਸਾਕਾਰ ਕੀਤਾ ਜਾ ਸਕਦਾ ਹੈ। ਇਨ੍ਹਾਂ ਧੁਨੀਆਂ ਨੂੰ ਜੇ ਅਸੀਂ- Gha, Jh, Dh, Bh ਰੋਮਨ ਅੱਖਰ ਵਰਤੀਏ ਤਾਂ ਇਨ੍ਹਾਂ ਦਾ ਉਚਾਰਨ ਕਿਸੇ ਪ੍ਰਕਾਰ ਵੀ ਪੰਜਾਬੀ ਨੁਮਾ ਨਹੀਂ ਹੋ ਸਕਦਾ। ਦੇਵਨਾਗਰੀ ਦੇ ਅੱਖਰਾਂ ਦੇ ਪੈਰਾਂ ਵਿਚ ਅੱਖਰ ਲਿਖ ਦਿੱਤੇ ਜਾਂਦੇ ਸਨ ਪਰ ਗੁਰਮੁਖੀ ਇਸ ਪ੍ਰੰਪਰਾ ਤੋਂ ਆਜ਼ਾਦ ਹੋ ਰਹੀ ਹੈ। ਅਸੀਂ ਇਹ ਗੱਲ ਬੜੇ ਮਾਣ ਅਤੇ ਭਰੋਸੇ ਨਾਲ ਆਖ ਸਕਦੇ ਹਾਂ ਕਿ ਗੁਰਮੁਖੀ ਲਿਪੀ ਪੰਜਾਬੀ ਭਾਸ਼ਾ ਲਈ ਬਹੁਤ ਹੀ ਉਪਯੋਗੀ ਹੈ।

ਪੰਜਾਬ ਦੀ ਸਾਹਿਤਕ ਨਿਧੀ ਫ਼ਾਰਸੀ ਅੱਖਰਾਂ ਵਿਚ ਮੌਜੂਦ ਹੈ, ਜਿਸ ਵਿਚ ਕਿੱਸਾਕਾਰਾਂ, ਸੂਫ਼ੀਆਂ, ਇਸਲਾਮੀ ਧਾਰਮਿਕ ਪ੍ਰਚਾਰਕਾਂ ਨੇ ਲਿਪੀ-ਬੱਧ-ਕੀਤਾ ਹੈ। ਬਹੁਤ ਸਾਰਾ ਪੰਜਾਬੀ ਸਾਹਿਤ ਦੇਵਨਾਗਰੀ ਵਿਚ ਵੀ ਉਪਲਬਧ ਹੈ। ਪੰਜਾਬੀ ਨੂੰ ਪੰਜਾਬੀਅਤ ਦੇ ਰੰਗ ਵਿਚ ਜੇਕਰ, ਸਮੁੱਚੇ ਸੰਸਾਰ ਵਿਚ ਕੋਈ ਲਿਪੀ ਪੇਸ਼ ਕਰਨ ਦੇ ਸਮਰਥ ਹੈ ਤਾਂ ਉਹ 'ਗੁਰਮੁਖੀ ਲਿਪੀ' ਹੀ ਆਖੀ ਜਾ ਸਕਦੀ ਹੈ। ਗੁਰੂ ਨਾਨਕ ਸਾਹਿਬ ਕਈ ਭਾਸ਼ਾਵਾਂ ਦੇ ਗਿਆਤਾ ਸਨ। ਗੁਰਮੁਖੀ ਨੂੰ ਇਲਹਾਮੀ ਅੱਖਰ ਜਾਣ ਕੇ ਅੰਕਿਤ ਕੀਤਾ :

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੨)*

ਗੁਰੂ ਸਾਹਿਬ ਤੋਂ ਬਾਅਦ ਬਾਕੀ ਗੁਰੂ ਸਾਹਿਬਾਨ ਅਤੇ ਗੁਰਮੁਖਾਂ ਨੇ ਇਸ ਪ੍ਰੰਪਰਾ ਨੂੰ ਕਾਇਮ ਰੱਖਿਆ। ਗੁਰੂ ਸਾਹਿਬਾਨ ਦੇ ਮੂਲ ਸਿਧਾਂਤਾਂ ਦੀਆਂ ਪੈੜਾਂ ਮਗਰ ਤੁਰਨ ਵਾਲੇ 'ਗੁਰਮੁਖ' ਭਗਤ ਸਿੱਖਾਂ ਨੇ ਤਨੋ-ਮਨੋ ਇਸ ਲਿਪੀ ਨੂੰ ਅਪਣਾਇਆ ਅਤੇ ਗੁਰੂ ਦੇ ਮੁਖ ਤੋਂ ਨਿਕਲੀ ਲਿਪੀ 'ਗੁਰਮੁਖੀ' ਕਰ ਕੇ ਪ੍ਰਸਿੱਧ ਹੋਈ। 'ਗੁਰਮੁਖੀ' ਸ਼ਬਦ ਦੇ ਅਰਥ ਗੁਰਮੁਖੀ ਵਰਣਮਾਲਾ ਜਾਂ ਪੈਂਤੀ ਅੱਖਰੀ ਲਈ ਮਖ਼ਸੂਸ ਹਨ।[੭] ਇਨ੍ਹਾਂ ਪੈਂਤੀ ਅੱਖਰਾਂ ਤੋਂ ਇਲਾਵਾ ਕੁਝ ਫ਼ਾਰਸੀ ਆਵਾਜ਼ਾਂ ਨੂੰ ਗੁਰਮੁਖੀ ਲਿਪੀ ਰਾਹੀਂ ਸਹੀ ਜਾਂ ਤਤਸਮ ਰੂਪ ਵਿਚ ਲਿਖਣ ਲਈ ਸ, ਖ, ਗ, ਜ, ਫ, ਲ ਆਦਿ ਅੱਖਰਾਂ ਹੇਠ ਨੁਕਤਾ ਲਗਾਇਆ ਜਾਣ ਲੱਗਾ ਹੈ।

ਇਤਿਹਾਸ 'ਤੇ ਨਜ਼ਰ ਮਾਰਦਿਆਂ 'ਗੁਰਮੁਖੀ' ਦਾ ਪਹਿਲਾ ਸੰਕੇਤ ਬਾਬਾ ਮੋਹਨ ਜੀ ਦੀਆਂ ਪੋਥੀਆਂ ਵਿਚ ਅੰਕਿਤ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਦੇ ਸਮੇਂ ਇਹ ਨਾਂ ਮੌਜੂਦ ਸੀ। ਪ੍ਰੋ. ਪ੍ਰੀਤਮ ਸਿੰਘ ਅਨੁਸਾਰ ਗੁਰਮੁਖੀ ਦੀ ਉੱਤਪਤੀ ਬਾਰੇ ਤਿੰਨ ਪੁਰਾਣੇ ਮਤਾਂ ਦੇ ਹਵਾਲੇ ਮਿਲਦੇ ਹਨ। ਇਨ੍ਹਾਂ ਵਿੱਚੋਂ ਸਭ ਤੋਂ ਪੁਰਾਣਾ ਮਤ ਗੁਰੂ ਅੰਗਦ ਦੇਵ ਜੀ ਨੂੰ ਲਿਪੀ ਦਾ ਘਾੜਾ

ਮੰਨਦਾ ਹੈ। ਇਸ ਮਤ ਦੀ ਸਭ ਤੋਂ ਪਹਿਲੀ ਗਵਾਹੀ ਬਾਬਾ ਮੋਹਨ ਜੀ ਦੇ ਨਾਂ ਹੇਠ ਪ੍ਰਚਲਿਤ ਤੇ ਪਟਿਆਲੇ ਵਿਚ ਸੁਰੱਖਿਅਤ ਇਕ ਪੋਥੀ ਵਿੱਚੋਂ ਮਿਲਦੀ ਹੈ।

*"ਗੁਰੂ ਅੰਗਦੁ ਗੁਰਮੁਖੀ ਅਖਰੁ ਬਾਨਾਏ ਬਾਬੇ ਦੇ ਅੱਗੇ ਸ਼ਬਦੁ ਭੇਟ ਕੀਤਾ।"*
*(ਪੱਤਰਾ: ੨੧੫ ਅ ਦੇ ਖੱਬੇ ਪਾਸੇ)*

ਇਸੀ ਹੇਤੁ ਕੋ ਸਮਝ ਕਰ ਸ੍ਰੀ ਗੁਰੂ ਜੀ ਮਹਾਰਾਜ ਕਰਨ ਕਾਰਨ ਜੋਤੀ ਸਰੂਪ ਗਰੀਬ ਨਿਵਾਜ ਸ੍ਰੀ ਗੁਰੂ ਅੰਗਦ ਜੀ ਦੂਸਰੇ ਸਚੇ ਪਾਤਸ਼ਾਹ ਜੀ ਨੇ ਇਸ ਦੇਸ਼ ਦੀ ਭਾਖਾ ਕੇ ਅਨੁਸਾਰ ਗੁਰਮੁਖੀ ਬਰਨਾ ਕੀ ਰਚਨਾ ਕਰ ਪੈਂਤੀਸ ਅੱਖਰੋਂ ਕਾ ਨਿਬੰਧ ਕੀਆ। ਸ੍ਰੀ ਗੁਰੂ ਜੀ ਕੇ ਸ੍ਰੀ ਮੁਖ ਵਾਕ ਤੇ ਉਤਪਤਿ ਹੋਣੇ ਕਰ ਹੀ ਇਨ ਅਖਰੋਂ ਕਾ ਨਾਮ ਗੁਰਮੁਖੀ ਪ੍ਰਸਿੱਧ ਹੂਆ..... ।[੮]

ਗਿਆਨੀ ਗਿਆਨ ਸਿੰਘ ਅਨੁਸਾਰ ਸੰਮਤ ੧੫੯੮ (੧੫੪੧ ਈ.) ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰ ਬਣਾਏ।

## ਹਵਾਲੇ ਅਤੇ ਟਿੱਪਣੀਆਂ :

੧. ਰਾਹੁਲ ਸਾਂਕ੍ਰਿਤਯਾਯਨ (ਸੰ) - *ਹਿੰਦੀ ਕਾਵਿ ਧਾਰਾ*, ੧੯੪੫, ਅੰਕ: ੧੫੯

੨. *ਭਾਰਤੀ ਪ੍ਰਾਚੀਨ ਲਿਪੀ ਮਾਲਾ*, ਭਾਸ਼ਾ ਵਿਭਾਗ ਪੰਜਾਬ, ਛਾਪ ੨੦੦੧, ਅੰਕ : ੧੫੫

੩. Leitner G. W (Dr.)- *History of Indigenous Education in the Punjab,* 1883, P:1,29

"Guru Angad (Sahib), like Professor Huxley, did not consider it beneath his dignity to write primers for children and he accordingly composed a number of mottos and moral maxims which accompany the letters of the alphabet."

"Gurumukhi, however is not a name for a mere character, as is supposed both by the native, including now even, the sikhs themselves, and by Europeans. Etymologically, it is the name of the language, which flowed from the mouth of the Guru Nanak and although his sayings were committed subsequently to writing by Arjan, The characters though not the name, existed before Nanak."

੪. ਲਾਲਾ ਸ਼ਿਵ ਦਯਾਲ ਸੇਠ (ਐਮ.ਏ) - ਟ੍ਰਿਬੀਊਨ, ਲਾਹੌਰ, ੩੧ ਜੁਲਾਈ ੧੯੧੬.

"ਗੁਰਮੁਖੀ ਅੱਖਰ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਮੌਜੂਦ ਸਨ। ਹਰਦਵਾਰ, ਕਾਂਗੜਾ, ਗਿਆ, ਦੂਨ ਦੇ ਮੰਦਰਾਂ, ਅਮਰਨਾਥ ਅਤੇ ਹੋਰ ਤੀਰਥਾਂ ਦੇ ਪਾਂਡਿਆ ਦੀਆਂ ਵਹੀਆਂ ਵਿਚ ਪੰਜਾਬੀ ਯਾਤਰੀਆਂ ਦੇ ਦਸਤਖਤ ਲੰਡਿਆਂ ਤੇ ਗੁਰਮੁਖੀ ਵਿਚ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਹਿਲਾਂ ਮੌਜੂਦ ਹਨ"।

੫. Leitner, G. W (Dr), op.cit

੬. ਕਾਲਾ ਸਿੰਘ ਬੇਦੀ, ਅੰਕ ੨੮

੭. ਰਤਨ ਸਿੰਘ ਜੱਗੀ- *ਸਾਹਿਤ ਕੋਸ਼, ਪਰਿਭਾਸ਼ਕ ਸ਼ਬਦਾਵਲੀ*, ੨੦੦੧, ਪੰਜਾਬੀ ਯੂਨੀ, ਪਟਿਆਲਾ, ਅੰਕ:੩੯੨

੮. ਸਾਹਿਬ ਸਿੰਘ ਮ੍ਰਿਗਿੰਦ, ਕਵੀ- *ਗੁਰਮੁਖੀ ਮਾਰਗ ਗ੍ਰੰਥ* (੧੯੬੩ ਈ.) ਅੰਕ ੩-੪, ਬਾਹਵਾਲਾ 'ਪੰਜਾਬ' (ਸੰ. ਡਾ. ਮਹਿੰਦਰ ਸਿੰਘ ਰੰਧਾਵਾ), ਅੰਕ ੪੫੦ ■

# ਰੂਹ ਵਿਚ ਵੱਸਦਾ ਪੰਜਾਬੀ ਦਾ ਨੂਰ

*-ਡਾ. ਸਤਿੰਦਰ ਪਾਲ ਸਿੰਘ**

ਮਨੁੱਖੀ ਜੀਵਨ ਰੱਬੀ ਸੁਗਾਤ ਹੈ। ਜੀਵਨ ਖਿੜਦਾ ਹੈ, ਮਹਿਕਦਾ ਹੈ, ਮਚਲਦਾ ਹੈ। ਖਿੜਨਾ, ਮਹਿਕਨਾ, ਮਚਲਨਾ ਹੀ ਜੀਵਨ ਹੈ। ਇਸ ਦੀ ਰੀਝ ਅੰਤਰ ਤਲ 'ਤੇ ਜਨਮ ਲੈਂਦੀ ਹੈ ਤੇ ਅੱਖਰ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦੀ ਹੈ। ਹਰ ਅਵਸਥਾ ਨੂੰ ਸ਼ਬਦਾਂ ਵਿਚ ਪਰਗਟ ਕਰਨਾ ਆਮ ਮਨੁੱਖੀ ਸੁਭਾਅ ਹੈ। ਉਹ ਆਪਣੀ ਹਰ ਭਾਵਨਾ ਪਰਿਵਾਰਕ, ਸਮਾਜਿਕ ਪੱਧਰ 'ਤੇ ਸਾਂਝੀ ਕਰਨਾ ਚਾਹੁੰਦਾ ਹੈ। ਕਹਿੰਦੇ ਹਨ ਕਿ ਚਿਹਰਾ ਬੋਲਦਾ ਹੈ ਪਰ ਇਸ ਦੀ ਭਾਸ਼ਾ ਹਰ ਕੋਈ ਨਹੀਂ ਸਮਝ ਸਕਦਾ। ਸ਼ਬਦਾਂ ਰਾਹੀਂ ਸਮਝਾਉਣਾ ਤੇ ਸਮਝਣਾ ਸਰਲ ਹੋ ਜਾਂਦਾ ਹੈ। ਮੰਨਿਆ ਜਾਂਦਾ ਹੈ ਕਿ ਸੰਸਾਰ ਦੀ ਹਰ ਕਿਰਿਆ ਸ਼ਬਦਾਂ ਵਿਚ ਬੰਨ੍ਹੀ ਹੋਈ ਹੈ। ਸ਼ਬਦਾਂ ਦੀ ਮਹੱਤਤਾ ਜਨਮ ਲੈਂਦਿਆਂ ਹੀ ਅਰੰਭ ਹੁੰਦੀ ਹੈ ਤੇ ਜੀਵਨ ਦੇ ਅੰਤਿਮ ਸਵਾਸ ਤਕ ਬਣੀ ਰਹਿੰਦੀ ਹੈ। ਅੱਖਰ, ਸ਼ਬਦ ਕਿਸੇ ਵੀ ਭਾਸ਼ਾ ਦੇ ਹੋਣ ਇੱਕੋ ਜਿਹੀ ਥਾਂ ਰੱਖਦੇ ਹਨ। ਭਾਸ਼ਾ ਦੇ ਗੁਣ-ਦੋਸ਼ ਵੱਖ ਹੋ ਸਕਦੇ ਹਨ ਪਰ ਆਪਣੀ ਭਾਸ਼ਾ ਨਾਲ ਮਨੁੱਖ ਦੀ ਰੂਹ ਦਾ ਸੰਬੰਧ ਹੁੰਦਾ ਹੈ ਜੋ ਉਸ ਨੂੰ ਵੱਖਰਾ ਨਿੱਘ ਦਿੰਦਾ ਹੈ, ਜਿਵੇਂ ਹਰ ਫੁੱਲ ਦਾ ਆਪਣਾ ਰੂਪ, ਰੰਗ, ਖੇੜਾ ਤੇ ਮਹਿਕ ਹੈ, ਹਰ ਰੂਹ ਦੀ ਆਪਣੀ ਜ਼ਬਾਨ ਹੈ, ਭਾਸ਼ਾ ਹੈ। ਸੰਸਾਰ ਅੰਦਰ ਜਿੰਨੇ ਵੀ ਧਰਮ, ਸੱਭਿਆਚਾਰ ਹਨ ਉਨ੍ਹਾਂ ਦੀ ਆਪਣੀ ਭਾਸ਼ਾ ਹੈ। ਹਰ ਕਿਸਮ ਦੇ ਫੁੱਲ ਨੂੰ ਆਪਣੇ ਰੂਪ, ਰੰਗ, ਸੁਗੰਧ ਨਾਲ ਪਿਆਰ ਹੁੰਦਾ ਹੈ। ਗ਼ੁਲਾਬ ਦੁਨੀਆ ਦੇ ਕਿਸੇ ਵੀ ਹਿੱਸੇ ਵਿਚ ਖਿੜਿਆ ਹੋਵੇ ਆਪਣੀ ਵਿਲੱਖਣਤਾ ਨੂੰ ਨਹੀਂ ਤਿਆਗਦਾ। ਆਪਣੇ ਰੂਪ, ਰੰਗ, ਸੁਗੰਧ ਨਾਲ ਪਛਾਣਿਆ ਜਾਂਦਾ ਹੈ ਕਿ ਉਹ ਗ਼ੁਲਾਬ ਹੈ, ਕੋਇਲ ਦੀ ਰੂਹ ਉਸ ਦੀ ਕੂਕ ਹੈ, ਉਹ ਕਿਸੇ ਵੀ ਥਾਂ 'ਤੇ ਹੋਵੇ ਆਪਣੀ ਮਿੱਠੀ, ਸੁਰੀਲੀ ਆਵਾਜ਼ ਨਾਲ ਆਪਣੀ ਪਛਾਣ ਬਣਾਈ ਰੱਖਦੀ ਹੈ। ਹਰ ਧਰਮ, ਸੱਭਿਆਚਾਰ ਦੀ ਮਹਿਕ ਉਸ ਦੀ ਭਾਸ਼ਾ ਹੈ। ਜੇ ਉਹ ਆਪਣੀ ਭਾਸ਼ਾ ਦਾ ਤਿਆਗ ਨਾ ਕਰੇ ਤਾਂ ਸੰਸਾਰ ਦੇ ਹਰ ਕਿੱਤੇ ਵਿਚ ਉਸ ਦੀ ਪਛਾਣ ਬਣੀ ਰਹਿੰਦੀ ਹੈ। ਸਵਾਲ ਹੈ ਕਿ ਮਨੁੱਖ ਨੂੰ ਆਪਣੀ ਪਛਾਣ ਨਾਲ ਕਿੰਨਾ ਪਿਆਰ ਹੈ। ਸੰਸਾਰ ਵਿਚ ਮਨੁੱਖਤਾ ਨੇ ਤਰੱਕੀ ਦੇ ਉੱਚੇ ਸਿਖਰ ਛੂਹ ਲਏ ਹਨ ਪਰ ਅੱਜ ਵੀ ਉਸ ਦੀ ਮੁੱਢਲੀ ਪਛਾਣ ਉਸ ਦਾ ਧਰਮ ਤੇ ਸੱਭਿਆਚਾਰ ਹੀ ਹੈ। ਕਿਸੇ ਧਰਮ, ਸੱਭਿਆਚਾਰ ਅੰਦਰ ਜਨਮ ਲੈਣਾ ਮਨੁੱਖ ਦੀ ਆਪਣੀ ਚੋਣ ਦਾ ਵਿਸ਼ਾ ਨਹੀਂ ਹੈ ਪਰ ਜਿਸ ਵੀ ਧਰਮ, ਸੱਭਿਆਚਾਰ ਅੰਦਰ ਉਹ ਜਨਮ ਲੈਂਦਾ ਉਸ ਨੂੰ ਧਾਰਨ ਕਰਨਾ ਮਨੁੱਖ ਦੀ ਸੁਭਾਵਿਕ ਜ਼ਿੰਮੇਵਾਰੀ ਬਣ ਜਾਂਦੀ ਹੈ ਕਿਉਂਕਿ ਇਹ ਰੂਹ ਦਾ

**E-1716, Rajajipuram, Lucknow- 226017 (UP); M. 9415960533, 8417852899*

ਰਿਸ਼ਤਾ ਹੈ ਜਿਸ ਤੋਂ ਬਚਿਆ ਨਹੀਂ ਜਾ ਸਕਦਾ। ਸਿੱਖ ਧਰਮ/ਪੰਜਾਬੀ ਸਮਾਜ ਅੰਦਰ ਜਨਮ ਲੈਣ ਵਾਲੇ ਦਾ ਪੰਜਾਬੀ ਭਾਸ਼ਾ ਪ੍ਰਤੀ ਸਮਰਪਣ ਰੂਹ ਦੇ ਰਿਸ਼ਤੇ ਤੋਂ ਬਣਦਾ ਹੈ। ਸਿੱਖ/ਪੰਜਾਬੀ ਅੱਜ ਸੰਸਾਰ ਭਰ ਵਿਚ ਰਹਿ ਰਹੇ ਹਨ। ਉਹ ਜਿਸ ਵੀ ਦੇਸ਼ ਵਿਚ ਰਹਿ ਰਹੇ ਹਨ ਉਸ ਦੇਸ਼ ਦਾ ਆਪਣਾ ਮੁੱਖ ਧਰਮ, ਸੱਭਿਆਚਾਰ ਤੇ ਭਾਸ਼ਾ ਹੈ। ਪਰ ਸਿੱਖ ਤਾਂ ਹੀ ਖਿੜਦਾ ਹੈ ਜਦੋਂ ਉਸ ਦੇ ਮੁਖ ਤੋਂ ਪੰਜਾਬੀ ਨਿਕਲਦੀ ਹੈ। ਉਸ ਦੀ ਸਿੱਖੀ ਤਾਂ ਹੀ ਮਹਿਕਦੀ ਹੈ ਜਦੋਂ ਉਹ ਗੁਰਦੁਆਰਾ ਸਾਹਿਬ ਜਾ ਕੇ ਸਾਧਸੰਗਤ ਵਿਚ ਗੁਰਬਾਣੀ ਸੁਣਦਾ, ਸਮਝਦਾ ਹੈ ਜੋ ਪੰਜਾਬੀ ਭਾਸ਼ਾ ਵਿਚ ਹੈ।

ਸਿੱਖ ਦਾ ਪੰਜਾਬੀ ਭਾਸ਼ਾ ਦੀ ਵਰਤੋਂ ਕਰਨਾ ਉਸ ਦੇ ਜੀਵਨ ਦਾ ਸੁਭਾਵਿਕ ਹੋਣ ਦਾ ਸੰਕੇਤ ਹੈ। ਗ਼ੁਲਾਬ ਦੇ ਫੁੱਲ ਕੋਲੋਂ ਇੱਕ ਖਾਸ ਕਿਸਮ ਦੀ ਮਹਿਕ ਦੀ ਆਸ ਹੁੰਦੀ ਹੈ ਕਿਉਂਕਿ ਆਪਣੀ ਖਾਸ ਮਹਿਕ ਕਾਰਨ ਹੀ ਉਹ ਗ਼ੁਲਾਬ ਹੈ। ਕੋਇਲ ਕੋਲੋਂ ਸੁਰੀਲੀ ਕੂਕ ਦੀ ਆਸ ਹੁੰਦੀ ਹੈ ਕਿਉਂਕਿ ਆਪਣੀ ਮਿਠਾਸ ਕਾਰਨ ਹੀ ਉਹ ਕੋਇਲ ਹੈ। ਇਹ ਗ਼ੁਲਾਬ ਤੇ ਕੋਇਲ ਦੀ ਹੋਂਦ ਦਾ ਹਿੱਸਾ ਹਨ। ਪੰਜਾਬੀ ਭਾਸ਼ਾ, ਇੱਕ ਸਿੱਖ/ ਪੰਜਾਬੀ ਹੋਣ ਦਾ ਪ੍ਰਮਾਣ ਹੈ। ਕਿਸੇ ਖਾਸ ਮੌਕੇ 'ਤੇ ਕਿਸੇ ਖਾਸ ਅਸਥਾਨ ਤੇ ਜਦੋਂ ਕੋਈ ਦੂਜੀ ਭਾਸ਼ਾ ਵਰਤੀ ਜਾਂਦੀ ਹੈ ਤਾਂ ਉਹ ਉਸ ਮੌਕੇ ਜਾਂ ਅਸਥਾਨ ਦੀ ਮੰਗ ਦੇ ਅਨੁਸਾਰ ਹੁੰਦੀ ਸਵੀਕਾਰ ਹੁੰਦੀ ਹੈ। ਸਟੇਜ 'ਤੇ ਕਿਰਦਾਰ ਕੋਈ ਵੀ ਹੋ ਸਕਦਾ ਹੈ, ਸੰਵਾਦ ਕਿਸੇ ਵੀ ਭਾਸ਼ਾ ਵਿਚ ਹੋ ਸਕਦੇ ਹਨ, ਵਿਉਹਾਰਕ ਜੀਵਨ ਵਿਚ ਵੀ ਮਨੁੱਖ ਦੋ ਤਰ੍ਹਾਂ ਜਿਉਂ ਰਿਹਾ ਹੈ। ਭੌਤਿਕ ਲੋੜ ਉਸ ਦੀ ਸਟੇਜ ਹੈ ਤੇ ਆਤਮਕ ਲੋੜ ਸਟੇਜ ਤੋਂ ਬਾਹਰ ਦਾ ਆਚਾਰ। ਜਦੋਂ ਮੌਕੇ ਤੇ ਅਸਥਾਨ ਦੀ ਲੋੜ ਨਾ ਹੋਵੇ ਤਾਂ ਸਹਿਜ ਸੁਭਾਅ ਆਪਣੀ ਮੂਲ ਪਛਾਣ ਦਾ ਖੇੜੇ ਵਿਚ ਆਉਣਾ ਰੂਹ ਨਾਲ ਰਿਸ਼ਤਾ ਨਿਭਾਉਣ ਦਾ ਸਕੂਨ ਦਿੰਦਾ ਹੈ। ਸਟੇਜ ਦੇ ਕਿਰਦਾਰ ਨਾਲ ਰਿਸ਼ਤਾ ਸਟੇਜ ਤੋਂ ਉਤਰਦਿਆਂ ਹੀ ਟੁੱਟ ਜਾਂਦਾ ਹੈ ਪਰ ਰੂਹ ਦਾ ਰਿਸ਼ਤਾ ਸਦਾ ਲਿਸ਼ਕਾਰੇ ਮਾਰਦਾ ਰਹਿੰਦਾ ਹੈ। ਮਾਤ ਭਾਸ਼ਾ ਜ਼ੁਬਾਨ ਤੋਂ ਬਾਹਰ ਨਾ ਆਵੇ ਪਰ ਜ਼ੁਬਾਨ ਤੋਂ ਕਦੇ ਟਲਦੀ ਵੀ ਨਹੀਂ। ਮੂਕ ਹੀ ਸਹੀ ਰੂਹ ਦਾ ਰਿਸ਼ਤਾ ਸਦਾ ਆਵਾਜ਼ਾਂ ਮਾਰਦਾ ਹੀ ਰਹਿੰਦਾ ਹੈ। ਇਨ੍ਹਾਂ ਆਵਾਜ਼ਾਂ ਤੋਂ ਦੂਰ ਨਹੀਂ ਨੱਸਿਆ ਜਾ ਸਕਦਾ। ਅੱਜ ਪ੍ਰਚਲਣ ਹੋ ਗਿਆ ਹੈ ਅੰਗਰੇਜ਼ੀ ਦੇ ਸ਼ਬਦਾਂ ਦੀ ਵਰਤੋਂ ਦਾ। ਦੂਜੀਆਂ ਭਾਸ਼ਾਵਾਂ ਵੀ ਅਸਰ ਪਾ ਰਹੀਆਂ ਹਨ। ਇਨ੍ਹਾਂ ਦੀ ਬੇਲੋੜੀ ਵਰਤੋਂ ਆਪਣੀ ਰੂਹ ਤੋਂ ਧ੍ਰੋਹ ਕਰਨਾ ਹੈ। ਜੋ ਆਪਣੀ ਹੋਂਦ ਦਾ ਰਾਖਾ ਨਹੀਂ ਬਣ ਸਕਿਆ ਉਹ ਕਿਸੇ ਹੋਰ ਦਾ ਕੀ ਹਿੱਤ ਕਰ ਸਕੇਗਾ? ਆਪਣੀ ਭਾਸ਼ਾ ਨੂੰ ਮਾਂ ਦਾ ਦਰਜਾ ਦਿੱਤਾ ਗਿਆ ਹੈ। ਹੋਰਨਾਂ ਦੀਆਂ ਮਾਤਾਵਾਂ ਦੀ ਚਿੰਤਾ ਕਰਨ ਤੋਂ ਪਹਿਲਾਂ ਆਪਣੀ ਮਾਂ ਦਾ ਤਾਂ ਸਤਿਕਾਰ ਕਰਨਾ ਸਿੱਖ ਲੈਣਾ ਚਾਹੀਦਾ ਹੈ। ਕੋਈ ਅੰਗਰੇਜ਼ੀ ਜਾਂ ਕੋਈ ਹੋਰ ਭਾਸ਼ਾ ਬੋਲ, ਲਿਖ ਕੇ ਮਾਣ ਕਿਵੇਂ ਮਹਿਸੂਸ ਕਰ ਸਕਦਾ ਹੈ ਜੇ ਪੰਜਾਬੀ ਦੀ ਵਰਤੋਂ ਉਸ ਲਈ ਵੱਡੇ ਮਾਣ ਦਾ ਵਿਸ਼ਾ ਨਾ ਹੋਵੇ। ਭਾਵਨਾਵਾਂ ਨੂੰ ਸਮਝਣਾ ਤੇ ਪਰਗਟ ਕਰਨਾ ਮਾਂ ਤੋਂ

ਬਿਹਤਰ ਹੋਰ ਕੌਣ ਸਮਝਾ ਸਕਦਾ ਹੈ! ਮਾਂ ਦਾ ਇਹ ਉਪਕਾਰ ਹੀ ਉਸ ਨੂੰ ਸਭ ਤੋਂ ਸ੍ਰੇਸ਼ਟ ਸਤਿਕਾਰ ਦਾ ਹੱਕਦਾਰ ਬਣਾਉਂਦਾ ਹੈ। ਜਨਮ ਦੇਣ ਤੋਂ ਜ਼ਿਆਦਾ ਔਖਾ ਸੰਸਕਾਰ ਦੇਣਾ ਹੁੰਦਾ ਹੈ। ਫਿਰ ਪੰਜਾਬੀ ਦਾ ਸਥਾਨ ਤਾਂ ਇੱਕ ਸਿੱਖ ਦੇ ਜੀਵਨ ਵਿਚ ਉਸ ਤੋਂ ਇੱਕਦਮ ਵੱਖ ਹੈ ਜੋ ਕਿਸੇ ਹੋਰ ਲਈ ਉਸ ਦੀ ਆਪਣੀ ਭਾਸ਼ਾ ਦਾ ਹੈ। ਪੰਜਾਬੀ ਮਾਤ ਭਾਸ਼ਾ ਹੀ ਨਹੀਂ ਗੁਰੂ ਸਾਹਿਬਾਨ ਦੀ ਭਾਸ਼ਾ ਹੈ, ਗੁਰਬਾਣੀ ਦੀ ਭਾਸ਼ਾ ਹੈ ਜਿਸ ਦੀ ਸੇਧ ਤੇ ਹੁਕਮ ਅੰਦਰ ਗੁਰਸਿੱਖ ਦਾ ਜੀਵਨ ਤੁਰਦਾ ਹੈ। ਪੰਜਾਬੀ ਭਾਸ਼ਾ ਲਈ ਸਤਿਕਾਰ, ਆਦਰ ਤੇ ਭਾਵਨਾ ਗੁਰੂ-ਚਰਨਾਂ ਨਾਲ ਜੋੜਦੀ ਹੈ। ਪੰਜਾਬੀ ਦੇ ਸਤਿਕਾਰ ਦਾ ਸੰਬੰਧ ਗੁਰੂ ਸਾਹਿਬਾਨ ਦੇ ਸਤਿਕਾਰ ਨਾਲ ਹੈ। ਗੁਰੂ ਸਾਹਿਬਾਨ ਨੇ ਗੁਰਮੁਖੀ ਲਿਪੀ ਤਿਆਰ ਕੀਤੀ ਜੋ ਸੰਸਾਰ ਦੀ ਸਭ ਤੋਂ ਵਿਗਿਆਨਕ ਤੇ ਸਰਲ ਲਿਪੀ ਹੈ। ਗੁਰੂ ਸਾਹਿਬਾਨ ਨੇ ਬਿਖਮ ਸ਼ਬਦਾਂ ਨੂੰ ਸੌਖਾ ਵੀ ਕੀਤਾ ਤੇ ਨਵਾਂ ਰੂਪ ਦਿੱਤਾ ਜੋ ਭਾਸ਼ਾ ਨੂੰ ਸਹਿਜ, ਸਪੱਸ਼ਟ ਤੇ ਸੁਚੱਜੀ ਵਰਤੋਂ ਯੋਗ ਬਣਾਉਣ ਵਾਲਾ ਸੀ। ਇਸ ਨਾਲ ਪੰਜਾਬੀ ਭਾਸ਼ਾ ਮਾਲਾਮਾਲ ਹੋ ਗਈ ਤੇ ਉੱਚੇ ਪੱਧਰ 'ਤੇ ਜਾ ਪੁੱਜੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੀ ਗਈ ਸ਼ਬਦਾਵਲੀ ਨੂੰ ਪੰਜਾਬੀ ਭਾਸ਼ਾ ਦੀ ਸ਼ਬਦਾਵਲੀ ਮੰਨਿਆ ਜਾ ਸਕਦਾ ਹੈ ਜੋ ਇਸ ਦਾ ਮਿਆਰ ਕਿਸੇ ਵੀ ਭਾਸ਼ਾ ਤੋਂ ਵੱਧ ਕਾਇਮ ਕਰਦਾ ਹੈ। ਗੁਰੂ ਸਾਹਿਬਾਨ ਨੇ ਸ਼ਬਦਾਂ ਦੀ ਇੰਨੀ ਸਟੀਕ ਵਰਤੋਂ ਕੀਤੀ ਕਿ ਕੋਈ ਦੁਬਿਧਾ ਬਾਕੀ ਨਹੀਂ ਰਹੀ। ਇਸ ਨੂੰ ਭਾਸ਼ਾ ਦੀ ਸੋਧ, ਸ਼ਬਦਾਂ ਦੀ ਸੋਧ ਤੇ ਹੋਰਨਾਂ ਭਾਸ਼ਾਵਾਂ ਦੇ ਅਨੁਕੂਲ ਸ਼ਬਦਾਂ ਦੀ ਸਵੀਕਾਰਤਾ ਦੇ ਰੂਪ ਵਿਚ ਵੇਖਿਆ ਜਾਣਾ ਚਾਹੀਦਾ ਹੈ। ਅੱਜ ਹੋਰ ਭਾਸ਼ਾਵਾਂ ਇੱਸੇ ਸਮੱਸਿਆ ਨਾਲ ਜੂਝ ਰਹੀਆਂ ਹਨ ਕਿ ਕਿਸ ਸ਼ਬਦ ਦੀ ਵਰਤੋਂ ਕਿੱਥੇ ਤੇ ਕਦੋਂ ਕਰਨੀ ਹੈ? ਸ਼ਬਦਾਂ ਦੇ ਅੱਖਰ ਜੋੜ ਦੀ ਵੀ ਵੱਡੀ ਦੁਬਿਧਾ ਬਣੀ ਰਹਿੰਦੀ ਹੈ। ਪੰਜਾਬੀ ਭਾਸ਼ਾ ਅਜਿਹੀ ਕਿਸੇ ਵੀ ਸਮੱਸਿਆ ਤੋਂ ਮੁਕਤ ਹੋਣ ਕਾਰਨ ਸਹਿਜ ਪ੍ਰਵਾਹ ਵਾਲੀ ਇਕੱਲੀ ਭਾਸ਼ਾ ਬਣ ਗਈ ਹੈ। ਅਜਿਹੀ ਭਾਸ਼ਾ ਨਾਲ ਰਿਸ਼ਤਾ ਨਿਭਾਉਣਾ ਖਿੜਨਾ ਤੇ ਮਹਿਕਣਾ ਹੀ ਨਹੀਂ ਚਹਿਕਣਾ ਵੀ ਹੈ। ਗੁਰੂ ਸਾਹਿਬਾਨ ਦਾ ਬਾਣੀ ਉਚਾਰਨਾ, ਸਾਫ-ਸੁਥਰੀ ਨਦੀ ਦੇ ਸਹਿਜ, ਸ਼ਾਂਤ ਪ੍ਰਵਾਹ ਜਿਹਾ ਸੀ। ਪੰਜਾਬੀ ਭਾਸ਼ਾ ਵੀ ਉਹੋ ਜਿਹੀ ਬਣ ਗਈ।

ਪੰਜਾਬੀ ਦੇ ਪ੍ਰਵਾਹ ਵਿਚ ਰਮਿਆ ਹੋਇਆ ਮਨ ਸਦਾ ਵਿਗਾਸ ਅੰਦਰ ਰਹਿੰਦਾ ਹੈ। ਮਨ ਦੀ ਸਹਿਜਤਾ ਸਦਾ ਹੀ ਅਨੰਦਦਾਇਕ ਹੁੰਦੀ ਹੈ। ਸਵਾਸ ਲੈਣਾ ਇਕ ਸਹਿਜ ਕਿਰਿਆ ਹੈ ਜਿਸ ਲਈ ਕਿਸੇ ਖਾਸ ਜਤਨ ਦੀ ਲੋੜ ਨਹੀਂ। ਪਲਕਾਂ ਦਾ ਮੀਚਨਾ-ਖੁੱਲ੍ਹਣਾ ਆਪ ਹੀ ਚੱਲਦਾ ਰਹਿੰਦਾ ਹੈ। ਬਿਨਾਂ ਜਤਨ ਜੋ ਕੁਝ ਵੀ ਚੱਲਦਾ, ਵਰਤਦਾ ਹੈ ਉਸ ਤੋਂ ਪ੍ਰਫੁੱਲਤਾ ਜਨਮ ਲੈਂਦੀ ਹੈ। ਕਹਿੰਦੇ ਹਨ ਕਿ ਮਨੁੱਖ ਆਪਣੀ ਮਾਤ ਭਾਸ਼ਾ ਤੋਂ ਨਿਖੇੜਿਆ ਹੀ ਨਹੀਂ ਜਾ ਸਕਦਾ। ਉਹ ਕਿਸੇ ਵੀ ਭਾਸ਼ਾ ਵਿਚ ਲਿਖੇ, ਕੋਈ ਵੀ ਬੋਲੀ ਬੋਲੇ, ਪਰ ਉਸ ਦਾ ਚਿੰਤਨ ਆਮ ਤੌਰ 'ਤੇ ਆਪਣੀ ਮਾਤ ਭਾਸ਼ਾ ਵਿਚ

ਹੀ ਚੱਲਦਾ ਹੈ। ਮਾਤ ਭਾਸ਼ਾ ਵਿਚ ਬੋਲਣਾ ਤੇ ਲਿਖਣਾ ਸੁਭਾਵਿਕ ਅਵਸਥਾ ਹੈ। ਜਦੋਂ ਕਿਸੇ ਹੋਰ ਭਾਸ਼ਾ ਵਿਚ ਬੋਲਿਆ ਜਾਂ ਲਿਖਿਆ ਜਾਂਦਾ ਹੈ ਤਾਂ ਜਤਨ ਕਰਨਾ ਪੈਂਦਾ ਹੈ। ਇਸ ਨਾਲ ਸੁਭਾਵਿਕ ਅਵਸਥਾ ਭੰਗ ਹੁੰਦੀ ਹੈ, ਪ੍ਰਵਾਹ ਟੁੱਟਦਾ ਹੈ। ਹਰ ਧਰਮ, ਸੱਭਿਆਚਾਰ ਦੀ ਸੋਚ ਦਾ ਫ਼ਲਸਫ਼ਾ ਵੱਖ ਹੈ। ਸਿੱਖ ਧਰਮ ਤੇ ਸੱਭਿਆਚਾਰ ਦੀ ਆਪਣੀ ਸੋਚ ਹੈ ਜਿਸ ਨੂੰ ਗੁਰਬਾਣੀ ਵਿਚ ਵੀ ਨਿਰੋਲ ਤੇ ਅਲੋਲ (ਇਸਥਿਤ) ਕਿਹਾ ਗਿਆ ਹੈ। ਨਿਰੋਲ ਤੋਂ ਭਾਵ ਹੈ ਨਿੱਜ ਵਿਲੱਖਣਤਾ ਦਾ ਕਾਇਮ ਰਹਿਣਾ ਤੇ ਅਲੋਲ ਤੋਂ ਭਾਵ ਹੈ ਕਿਸੇ ਹੋਰ ਵਿਚ ਰਲਾਏ ਵੀ ਨਾ ਰਲਣਾ। ਸਿੱਖ ਦੀ ਨਿਰੋਲ ਤੇ ਅਲੋਲ ਸੋਚ ਪੰਜਾਬੀ ਵਿਚ ਹੀ ਪਰਗਟ ਹੋ ਸਕਦੀ ਹੈ ਕਿਉਂਕਿ ਉਸ ਦੀ ਸੋਚ ਦੀ ਉਤਪਤੀ ਹੀ ਪੰਜਾਬੀ ਭਾਸ਼ਾ ਤੋਂ ਹੋਈ ਹੈ। ਇਹ ਸੋਚ ਨਿਰੀ ਦਿਮਾਗ਼ੀ ਨਹੀਂ ਬਲਕਿ ਮਨ ਦਾ ਹਿੱਸਾ ਹੈ। ਗੁਰਬਾਣੀ ਦਾ ਸਾਰਾ ਸੰਵਾਦ ਹੀ ਮਨ ਨਾਲ ਹੈ। ਹੋਰਨਾਂ ਧਰਮਾਂ, ਸੱਭਿਆਚਾਰ ਬਾਰੇ ਇਹ ਸਿਧਾਂਤ ਕਿੰਨਾ ਮਾਇਨੇ ਰੱਖਦਾ ਹੈ, ਵਿਚਾਰ ਦਾ ਵੱਖ ਵਿਸ਼ਾ ਹੈ ਪਰ ਸਿੱਖ ਸੱਭਿਆਚਾਰ ਬਾਰੇ ਇਹ ਪੂਰਨ ਤੌਰ 'ਤੇ ਲਾਗੂ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸਿੱਖਾਂ ਦੀ ਭਾਸ਼ਾ ਇੱਕ ਹੀ ਹੈ। ਇਸ ਕਾਰਨ ਪੰਜਾਬੀ ਨਾਲ ਫ਼ਰਜ਼, ਨੈਤਿਕਤਾ ਹੀ ਨਹੀਂ ਸ਼ਰਧਾ ਤੇ ਭਾਵਨਾ ਵੀ ਜੁੜਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗੁਰਸਿੱਖ ਦੀ ਜੀਵਨ ਦੇ ਹਰ ਪੱਖ ਦੀ ਚਰਚਾ ਕਰਦੀ ਹੈ ਤੇ ਸੇਧ ਬਖ਼ਸ਼ਦੀ ਹੈ। ਪੰਜਾਬੀ ਰਾਹੀਂ ਹੀ ਉਸ ਜੀਵਨ ਸੇਧ ਦੇ ਪ੍ਰਵਾਹ ਵਿਚ ਉਤਰ ਕੇ ਲਾਹਾ ਪ੍ਰਾਪਤ ਕੀਤਾ ਜਾ ਸਕਦਾ ਹੈ ਜਿਵੇਂ ਵਗਦੇ ਦਰਿਆ ਦੇ ਪਾਣੀ ਵਿਚ ਇਸ਼ਨਾਨ ਤੋਂ ਬੁੱਕ ਭਰ ਕੇ ਪਾਣੀ ਪੀਣ ਨਾਲ ਤਨ ਨਿਰਮਲ ਹੁੰਦਾ ਹੈ ਤੇ ਅੰਤਰ ਰੱਜਦਾ ਹੈ। ਇੱਕ ਸਿੱਖ ਪੰਜਾਬੀ ਭਾਸ਼ਾ ਦੇ ਗਿਆਨ ਬਿਨਾਂ ਜੀਵਨ ਪ੍ਰਵਾਹ ਦੀ ਕਲਪਨਾ ਹੀ ਨਹੀਂ ਕਰ ਸਕਦਾ। ਬੇਸ਼ੱਕ ਗੁਰਬਾਣੀ ਬਹੁਤ ਸਾਰੀਆਂ ਭਾਸ਼ਾਵਾਂ ਵਿਚ ਉਪਲਬਧ ਹੈ ਪਰ ਇਹ ਦਰਿਆ ਵਿਚ ਉਤਰੇ ਬਿਨਾਂ ਹੀ ਇਸ਼ਨਾਨ ਕਰ ਲੈਣ ਜਿਹਾ ਹੀ ਹੈ। ਪੰਜਾਬੀ ਭਾਸ਼ਾ ਦੀ ਮਹਿਕ ਪੰਜਾਬੀ ਹੀ ਜਾਣ ਸਕਦਾ ਹੈ ਤੇ ਉਸ ਦਾ ਅਨੰਦ ਲੈ ਸਕਦਾ ਹੈ। ਪੰਜਾਬੀ ਦਾ ਗਿਆਨ ਨਾ ਹੋਣਾ ਆਪਣੀਆਂ ਜੜ੍ਹਾਂ ਨੂੰ ਆਪ ਸੁਕਾ ਦੇਣ ਜਿਹਾ ਹੈ। ਜੜ੍ਹਾਂ ਸੁੱਕ ਜਾਣ ਤਾਂ ਬਿਰਖ ਦੀਆਂ ਟਾਹਣੀਆਂ ਕਿੰਨੇ ਸਮੇਂ ਤਕ ਹਰੀਆਂ ਰਹਿ ਸਕਦੀਆਂ ਹਨ। ਰੂਹ ਦੀ ਭਾਸ਼ਾ, ਬੋਲੀ ਵਿਸਾਰ ਦਿੱਤੀ ਜਾਵੇ ਤਾਂ ਸੁਭਾਵਿਕ ਅਵਸਥਾ ਕਦੋਂ ਤਕ ਕਾਇਮ ਰਹਿ ਸਕਦੀ ਹੈ? ਕੋਈ ਦੂਜੀ ਭਾਸ਼ਾ ਧਾਰਨ ਤਾਂ ਕੀਤੀ ਜਾ ਸਕਦੀ ਹੈ ਪਰ ਉਹ ਰੂਹ ਵਿਚ ਨਹੀਂ ਸਮੋ ਸਕਦੀ। ਪੰਜਾਬੀ ਜਦੋਂ ਬਹੁਤ ਖੁਸ਼ ਹੁੰਦਾ ਹੈ ਤਾਂ ਉਸ ਦੇ ਮੁਖ ਤੋਂ ਆਪ ਹੀ "ਬੱਲੇ ਬੱਲੇ" ਨਿਕਲ ਜਾਂਦਾ ਹੈ। ਇਹ "ਬੱਲੇ ਬੱਲੇ" ਸ਼ਬਦ ਮਾਤਰ ਤੇ ਮਾਤਰ ਪੰਜਾਬੀ ਸੱਭਿਆਚਾਰ ਲਈ ਹੀ ਢੁੱਕਦਾ ਹੈ। ਸੰਸਾਰ ਅੰਦਰ ਇੱਕ ਪੰਜਾਬੀ ਹੀ ਹੈ ਜੋ ਆਪਣੇ ਅੰਦਰ ਦੀ ਖੁਸ਼ੀ ਨੂੰ ਪੂਰੇ ਦਾ ਪੂਰਾ ਪਰਗਟ ਕਰਨ 'ਚ ਯਕੀਨ ਰੱਖਦਾ ਹੈ। ਉਸ ਦੇ ਅੰਤਰ ਤੇ ਬਾਹਰ ਵਿਚ ਕੋਈ ਫ਼ਰਕ ਨਹੀਂ ਹੁੰਦਾ। ਸਿੱਖ ਪਿਆਰ ਕਰਨਾ ਵੀ ਜਾਣਦਾ

ਹੈ ਤੇ ਸਤਿਕਾਰ ਕਰਨਾ ਵੀ ਉਸ ਦਾ ਸੁਭਾਅ ਹੈ। ਹਰ ਭਾਸ਼ਾ ਵਿਚ ਸਹਿਮਤੀ ਪਰਗਟ ਕਰਨ ਦਾ ਕੋਈ ਨਾ ਕੋਈ ਸ਼ਬਦ ਹੈ। ਅੰਗਰੇਜ਼ੀ ਵਿਚ "Yes", ਹਿੰਦੀ ਵਿਚ "ਜੀ" ਤੇ ਉਰਦੂ ਵਿਚ "ਬਿਲਕੁਲ" ਜਿਹੇ ਸ਼ਬਦ ਹਨ। ਪੰਜਾਬੀ "ਹਾਂ ਜੀ" ਬੋਲਦਾ ਹੈ। ਇਸ "ਹਾਂ ਜੀ" ਸ਼ਬਦ ਦੀ ਭਾਵਨਾ ਦਾ ਕੋਈ ਜੋੜ ਨਹੀਂ ਹੈ। ਇਸ ਵਿਚ ਪ੍ਰੀਤ ਭਰਿਆ ਸਤਿਕਾਰ ਹੈ, ਪੂਰਨ ਸਹਿਮਤੀ ਦੀ ਸੂਚਨਾ ਹੈ ਤੇ ਨਿਮਰਤਾ ਹੈ। ਅਜਿਹਾ ਸ਼ਬਦ ਕਿਸੇ ਹੋਰ ਭਾਸ਼ਾ ਵਿਚ ਨਹੀਂ ਲੱਭਦਾ। ਇਹ ਸਧਾਰਨ ਬੋਲਚਾਲ ਦੇ ਸ਼ਬਦ ਹਨ। ਪੰਜਾਬੀ ਭਾਸ਼ਾ ਅਜਿਹੇ ਖ਼ੂਬਸੂਰਤ ਬੋਲੇ ਤੇ ਲਿਖੇ ਜਾਣ ਵਾਲੇ ਸ਼ਬਦਾਂ ਦਾ ਵੱਡਾ ਖ਼ਜ਼ਾਨਾ ਹੈ। "ਹਾਂ ਜੀ" ਵੀ ਖੁੱਲੇ ਦਿਲ ਨਾਲ ਬੋਲਿਆ ਜਾਣ ਵਾਲਾ ਪਾਰਦਰਸ਼ੀ ਸ਼ਬਦ ਹੈ ਜਿਸ ਦਾ ਕੋਈ ਦੂਜਾ ਅਰਥ ਨਹੀਂ ਕੱਢਿਆ ਜਾ ਸਕਦਾ। ਸਾਫ਼ਗੋਈ ਸਿੱਖ ਦੇ ਖ਼ੂਨ ਵਿਚ ਹੈ। ਉਹ ਅੰਦਰੋਂ ਵੀ ਨਿਰਮਲ ਹੈ ਤੇ ਬਾਹਰੋਂ ਵੀ ਨਿਰਮਲ ਹੈ। ਗੁਰਬਾਣੀ ਕਿਸੇ ਸਿਆਣਪ, ਚਤੁਰਾਈ, ਭੇਖ, ਧੋਖੇ ਤੋਂ ਦੂਰ ਰਹਿਣ ਦੀ ਪ੍ਰੇਰਨਾ ਕਰਦੀ ਹੈ। ਪੰਜਾਬੀ ਦੇ ਸ਼ਬਦ ਮਾਤਰ ਭਾਸ਼ਾਈ ਸ਼ਬਦ ਹੀ ਨਹੀਂ ਪੰਜਾਬੀ ਸੱਭਿਆਚਾਰ ਤੇ ਸਿੱਖੀ ਭਾਵਨਾ ਦਾ ਪ੍ਰਤੀਕ ਹਨ। ਜੋ ਅੰਤਰ ਮਨ ਵਿਚ ਹੈ ਤੇ ਉਹ ਬਾਹਰ ਵੀ ਰੂਪਮਾਨ ਹੈ। ਗੁਰਬਾਣੀ ਦਾ ਫ਼ੁਰਮਾਨ ਹੈ :

*ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ ਕਾਮਣਿ ਸਹਜੇ ਮਾਤੀ ॥*
*ਗੁਰ ਸਬਦਿ ਸੀਗਾਰੀ ਸਚਿ ਸਵਾਰੀ ਸਦਾ ਰਾਵੇ ਰੰਗਿ ਰਾਤੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੯)*

ਪਰਮਾਤਮਾ ਦੀ ਮਿਹਰ ਨਾਲ ਉਸ ਦੀ ਪ੍ਰੀਤ ਮਨ ਵਿਚ ਵੱਸ ਗਈ ਹੈ ਜਿਸ ਨਾਲ ਸਹਿਜ ਅਨੰਦ ਦੀ ਅਵਸਥਾ ਬਣ ਗਈ ਹੈ। ਇਹ ਅਨੰਦ ਬਾਹਰ ਵੀ ਗੁਣਾਂ ਤੇ ਪ੍ਰੇਮ-ਭਗਤੀ ਰਾਹੀਂ ਪਰਗਟ ਹੋ ਰਿਹਾ ਹੈ। ਜੋ ਮਨ ਅੰਦਰ ਹੈ ਉਹੀ ਬਾਹਰ ਆਚਾਰ-ਵਿਉਹਾਰ ਵਿਚ ਹੈ। ਪੰਜਾਬੀ ਦਾ ਅਨੰਦ ਮਨ ਤੇ ਤਨ ਦਾ ਸੁਮੇਲ ਹੈ। ਇਸ ਵਿਚ ਪ੍ਰਾਪਤੀ ਦੇ ਅਨੰਦ ਦੇ ਨਾਲ ਹੀ ਪਰਮਾਤਮਾ ਦਾ ਜੱਸ ਵੀ ਹੈ ਤੇ ਸ਼ੁਕਰਾਨਾ ਵੀ ਹੈ। ਸੰਸਾਰ ਦੀ ਕਿਸੇ ਹੋਰ ਭਾਸ਼ਾ ਵਿਚ ਅਜਿਹਾ ਵਿਆਪਕ ਅਰਥ ਵਾਲਾ ਸ਼ਬਦ ਨਹੀਂ ਹੈ। ਕਿਸੇ ਹੋਰ ਸੱਭਿਆਚਾਰ, ਧਰਮ ਵਿਚ ਅਨੰਦ ਦੀ ਅਜਿਹੀ ਦ੍ਰਿਸ਼ਟੀ ਵੀ ਨਹੀਂ ਵੇਖਣ ਨੂੰ ਮਿਲਦੀ। ਪੰਜਾਬੀ ਭਾਸ਼ਾ ਤੋਂ ਟੁੱਟਿਆ ਹੋਇਆ ਪੰਜਾਬੀ, ਸਿੱਖ ਆਪਣੇ ਮਨ ਦੀ ਪ੍ਰਸੰਨਤਾ ਦਾ ਪ੍ਰਗਟਾਵਾ ਕਰਨਾ ਚਾਹੇ ਤਾਂ ਹੋਰ ਬਹੁਤ ਕੁਝ ਕਰ ਸਕਦਾ ਹੈ ਪਰ ਜੋ ਅਨੰਦ "ਬੱਲੇ ਬੱਲੇ" ਬੋਲਣ ਵਿਚ ਹੈ ਉਹ ਨਹੀਂ ਮਾਣ ਸਕਦਾ। ਪੰਜਾਬੀ ਤੋਂ ਦੂਰ ਜਾਣਾ ਆਪਣੀਆਂ ਟਾਹਣੀਆਂ ਦੀ ਹਰਿਆਵਲ ਗੁਆ ਦੇਣਾ ਹੈ। ਪੰਜਾਬੀ ਦੇ ਬਹੁਤ ਸਾਰੇ ਸ਼ਬਦ ਹਨ ਜਿਨ੍ਹਾਂ ਦਾ ਕਿਸੇ ਦੂਜੀ ਭਾਸ਼ਾ ਵਿਚ ਕੋਈ ਢੁੱਕਵਾਂ ਬਦਲ ਨਹੀਂ ਹੈ ਹੋ ਵੀ ਨਹੀਂ ਸਕਦਾ ਕਿਉਂਕਿ ਸਿੱਖੀ, ਪੰਜਾਬੀਅਤ ਜਿਹੀ ਚਮਕ ਕਿਤੇ ਹੋਰ ਹੈ ਹੀ ਨਹੀਂ। ਸਿੱਖ ਧਰਮ ਤੇ ਪੰਜਾਬੀ ਸੱਭਿਆਚਾਰ ਨੂੰ ਪੰਜਾਬੀ ਭਾਸ਼ਾ ਧਾਰਨ ਕੀਤੇ ਬਿਨਾਂ

ਜੀਵਿਆ ਹੀ ਨਹੀਂ ਜਾ ਸਕਦਾ। ਆਪਣੀ ਭਾਸ਼ਾ ਦੀ ਵਰਤੋਂ ਆਤਮ-ਸੰਤੋਖ ਵੀ ਦਿੰਦੀ ਹੈ। ਆਪਣੀ ਮਾਤਾ ਦੀ ਸੇਵਾ ਕਰ ਕੇ ਹਰ ਸੰਤਾਨ ਨੂੰ ਸੁਖ ਮਿਲਦਾ ਹੈ। ਮਾਤਾ ਦੀ ਸੇਵਾ ਲਈ ਸਮਾਂ ਦੇਣਾ ਪੈਂਦਾ ਹੈ। ਬੀਮਾਰ ਹੋਵੇ ਤਾਂ ਡਾਕਟਰ ਕੋਲ ਲਿਜਾਣਾ ਪੈਂਦਾ ਹੈ। ਉਸ ਦੀਆਂ ਲੋੜਾਂ ਪੂਰੀਆਂ ਕਰਨੀਆਂ ਪੈਂਦੀਆਂ ਹਨ। ਮਾਤ ਭਾਸ਼ਾ, ਮਾਂ-ਬੋਲੀ ਦੀ ਸੇਵਾ ਲਈ ਭਾਵਨਾ ਚਾਹੀਦੀ ਹੈ। ਆਤਮ-ਪ੍ਰੇਰਨਾ ਬਿਨਾਂ ਕੋਈ ਵੀ ਭਾਸ਼ਾ ਧਾਰਨ ਨਹੀਂ ਕੀਤੀ ਜਾ ਸਕਦੀ। ਇਹ ਤਾਂ ਹੀ ਹੋ ਸਕਦਾ ਹੈ ਜੇ ਆਪਣੀ ਰੂਹ ਦੀ ਪਛਾਣ ਹੋਵੇ ਤੇ ਉਸ ਦੀ ਮਹਿਕ ਨਾਲ ਰਿਸ਼ਤਾ ਕਾਇਮ ਹੋ ਗਿਆ ਹੋਵੇ। ਪੰਜਾਬੀ ਤੋਂ ਪੰਜਾਬੀਆਂ ਦਾ ਦੂਰ ਹੁੰਦਾ ਜਾਣਾ ਕਾਫੀ ਸਮੇਂ ਤੋਂ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ। ਪਦਾਰਥਵਾਦ ਤੇ ਉਦਾਰਵਾਦ ਦੀਆਂ ਤੰਦਾਂ ਨੇ ਸਾਰਾ ਸੰਸਾਰ ਇੱਕ-ਮਿੱਕ ਕਰ ਦਿੱਤਾ ਹੈ। ਭਾਸ਼ਾ, ਸੱਭਿਆਚਾਰ ਦੀਆਂ ਕੰਧਾਂ ਢਹਿ ਗਈਆਂ ਹਨ। ਸਾਨੂੰ ਤਰੱਕੀ ਦੀ ਦੌੜ ਵਿਚ ਦੂਜੀਆਂ ਭਾਸ਼ਾਵਾਂ ਜ਼ਿਆਦਾ ਮਦਦਗਾਰ ਲੱਗ ਰਹੀਆਂ ਹਨ। ਪਰ ਇਸ ਲਈ ਆਪਣੀ ਭਾਸ਼ਾ ਦਾ ਤ੍ਰਿਸਕਾਰ ਕਰਨਾ, ਉਸ ਨੂੰ ਤਿਆਗ ਦੇਣਾ, ਆਪਣੇ ਕਿਰਦਾਰ ਨੂੰ ਕਮਜ਼ੋਰ ਕਰਨਾ ਹੈ। ਮਾਤਾ-ਪਿਤਾ, ਭੈਣ-ਭਰਾ ਨਾਲ ਸੰਬੰਧ ਜਨਮ ਦਾ ਹੁੰਦਾ ਹੈ। ਮਨੁੱਖ ਕਿੰਨੀਆਂ ਵੀ ਉਚਾਈਆਂ ਪ੍ਰਾਪਤ ਕਰ ਲਵੇ ਉਸ ਲਈ ਇਨ੍ਹਾਂ ਸੰਬੰਧਾਂ ਦਾ ਕੋਈ ਬਦਲ ਨਹੀਂ ਹੁੰਦਾ। ਧਰਮ ਤੇ ਭਾਸ਼ਾ ਨਾਲ ਸੰਬੰਧ ਵੀ ਜਨਮ ਦਾ ਹੈ। ਇਹ ਸੰਬੰਧ ਅਨਿੱਖੜਵਾਂ ਹੈ। ਮਨੁੱਖ ਇਨ੍ਹਾਂ ਤੋਂ ਅੱਖਾਂ ਮੀਟ ਸਕਦਾ ਹੈ ਪਰ ਅੱਖਾਂ ਮੀਟਣ ਨਾਲ ਸੱਚ ਨਹੀਂ ਬਦਲ ਸਕਦਾ। ਦੂਜੀ ਭਾਸ਼ਾ ਦੀ ਵਰਤੋਂ ਤਰੱਕੀ 'ਚ ਸਹਾਈ ਹੋ ਸਕਦੀ ਹੈ ਪਰ ਤਰੱਕੀ ਦੀ ਪ੍ਰੇਰਨਾ ਲਈ ਆਪਣੀ ਭਾਸ਼ਾ ਵਿਚ ਚਿੰਤਨ ਹੀ ਸਹਾਇਕ ਹੁੰਦਾ ਹੈ। ਆਪਣੇ ਸੰਬੰਧਾਂ ਲਈ ਖੜਾ ਹੋਣਾ ਸਵੈਮਾਣ ਦ੍ਰਿੜ੍ਹ ਕਰਦਾ ਹੈ। ਸੱਚ ਨੂੰ ਸਵੀਕਾਰ ਕਰਨ ਦੀ ਜਾਚ ਸਿਖਾਉਂਦਾ ਹੈ। ਸਵੈਮਾਣ ਤੇ ਸੱਚ ਤੋਂ ਬਿਨਾਂ ਤਰੱਕੀ ਦੀ ਰਾਹ ਨਹੀਂ ਖੁੱਲਦੀ। ਤਰੱਕੀ ਦੀ ਪੌੜੀ ਕੋਈ ਹੋਰ ਭਾਸ਼ਾ ਹੋ ਸਕਦੀ ਹੈ ਪਰ ਪੰਜਾਬੀ ਭਾਸ਼ਾ ਮਨ ਦੀ ਭਾਸ਼ਾ ਹੈ। ਉਸ ਨੂੰ ਮਨ ਤੋਂ ਬਾਹਰ ਨਹੀਂ ਕੱਢਿਆ ਜਾ ਸਕਦਾ। ਇਹ ਗੱਲ ਹੋਰ ਹੈ ਕਿ ਭੌਤਿਕਤਾ ਸਿਰ 'ਤੇ ਚੜ੍ਹ ਜਾਵੇ ਤਾਂ ਉਸ ਨੂੰ ਕਿਸੇ ਹਨੇਰੀ ਕੋਠਰੀ ਵਿਚ ਕੈਦ ਕਰ ਦਿੱਤਾ ਜਾਵੇ। ਪਰ ਇਹ ਅਪਰਾਧ ਹੈ। ਆਪਣੀ ਹੋਂਦ ਤੋਂ ਮੁਨੱਕਰ ਹੋਣਾ ਹੈ। ਮਨ ਅੰਦਰ, ਘਰ ਅੰਦਰ ਪੰਜਾਬੀ ਭਾਸ਼ਾ ਦੀ ਵਰਤੋਂ ਤੋਂ ਕੋਈ ਨਹੀਂ ਰੋਕਦਾ। ਕੌਣ ਕਹੇਗਾ ਕਿ ਆਪਣੀ ਮਾਂ ਨਾਲ ਪਿਆਰ ਨਾ ਕਰੋ, ਸਤਿਕਾਰ ਨਾ ਕਰੋ, ਘਰ ਅੰਦਰ ਥਾਂ ਨਾ ਦਿਉ। ਜੇ ਕਿਰਤ ਦਾ ਸਮਾਂ ਉਨ੍ਹਾਂ ਨਾਲ ਬਤੀਤ ਹੁੰਦਾ ਹੈ ਜੋ ਪੰਜਾਬੀ ਨਹੀਂ ਜਾਣਦੇ ਤਾਂ ਸਮਾਂ ਘਰ ਅੰਦਰ ਵੀ ਤਾਂ ਬਤੀਤ ਹੁੰਦਾ ਹੈ ਜਿੱਥੇ ਪੰਜਾਬੀ ਨੂੰ ਸਿੰਘਾਸਨ ਪ੍ਰਾਪਤ ਹੋਣਾ ਚਾਹੀਦਾ ਹੈ। ਘਰ ਅੰਦਰ ਪੰਜਾਬੀ ਇਸ ਲਈ ਨਹੀਂ ਵਰਤੀ ਜਾਂਦੀ ਕਿ ਘਰ ਦੇ ਬਾਹਰ ਬੋਲਣ ਵਾਲੀ ਭਾਸ਼ਾ ਦਾ ਅਭਿਆਸ ਕਰਨਾ ਹੈ। ਘਰ ਅੰਦਰ ਪੰਜਾਬੀ ਬੋਲੀ ਜਾਵੇਗੀ ਤਾਂ ਘਰ ਤੋਂ ਬਾਹਰ ਦੂਜੀ ਭਾਸ਼ਾ ਵਿਚ ਬੋਲਣਾ ਔਖਾ ਹੋ ਜਾਵੇਗਾ। ਅੱਜ ਬਹੁਤ

ਸਾਰੇ ਲੋਕ ਇਸ ਮਿੱਥ ਦੇ ਸ਼ਿਕਾਰ ਹਨ ਤੇ ਪੰਜਾਬੀ ਨੂੰ ਬੇਲੋੜੀ ਭਾਸ਼ਾ ਸਮਝ ਆਪਣੇ ਆਪ ਤੋਂ ਦੂਰ ਹੁੰਦੇ ਜਾ ਰਹੇ ਹਨ। ਇਹ ਆਪੋ ਆਪਣੀ ਅੰਤਰ ਜਾਗ੍ਰਿਤੀ ਦੀ ਗੱਲ ਹੈ। ਕਿਸੇ ਨੂੰ ਦੂਜੀਆਂ ਭਾਸ਼ਾਵਾਂ ਪੰਜਾਬੀ ਤੋਂ ਜ਼ਿਆਦਾ ਅਮੀਰ ਲਗਦੀਆਂ ਹਨ। ਕੋਈ ਸਟੇਟਸ (Status) ਲਈ ਪੰਜਾਬੀ ਨਹੀਂ ਬੋਲਦਾ, ਵਰਤਦਾ। ਅੰਬ ਦਾ ਬਿਰਖ ਅੰਬ ਦਿੰਦਾ ਹੈ, ਅੰਬ ਦਾ ਫ਼ਲ ਦੇਣਾ ਹੀ ਉਸ ਦਾ ਮਾਣ ਹੈ। ਅੰਗੂਰ ਦੀ ਵੇਲ 'ਤੇ ਅੰਗੂਰ ਦਾ ਫ਼ਲ ਲੱਗਣਾ ਹੀ ਉਸ ਦੀ ਵਡਿਆਈ ਹੈ। ਸਿੱਖ ਲਈ ਪੰਜਾਬੀ ਬੋਲਣਾ ਉਸ ਦਾ ਗੌਰਵ ਹੈ। ਆਸਟਰੇਲੀਆ ਦੇ ਸਿਡਨੀ ਸ਼ਹਿਰ ਵਿਚ ਰਹਿ ਰਹੀ, ਉੱਥੋਂ ਦੀ ਹੀ ਜੰਮ-ਪਲ ਦੋ ਵਰ੍ਹਿਆਂ ਦੀ ਮੇਰੀ ਦੋਹਤੀ ਸੁਹਾਵੀ ਕੌਰ ਦੇ ਮਾਤਾ-ਪਿਤਾ ਉਸ ਨੂੰ ਪੰਜਾਬੀ ਦੇ ਸ਼ਬਦ ਵੀ ਸਿਖਾ ਰਹੇ ਹਨ। ਉਨ੍ਹਾਂ ਦਾ ਮੰਨਣਾ ਹੈ ਕਿ ਬਾਹਰ ਜਾ ਕੇ ਤਾਂ ਉਨ੍ਹਾਂ ਦੀ ਬੇਟੀ ਕੁਝ ਵੀ ਸਿੱਖ ਲਵੇਗੀ ਪਰ ਪੰਜਾਬੀ ਤਾਂ ਸਿਰਫ ਅਸੀਂ ਹੀ ਸਿਖਾ ਸਕਦੇ ਹਾਂ। ਕੱਲ ਨੂੰ ਵੱਡੀ ਹੋ ਕੇ ਉਹ ਇਸ ਦੁਬਿਧਾ ਵਿਚ ਨਾ ਪਵੇ ਕਿ ਧਰਮ ਤਾਂ ਸਿੱਖ ਹੈ ਪਰ ਭਾਸ਼ਾ ਕੀ ਹੈ? ਬਹੁਤ ਸਾਰੇ ਪਰਿਵਾਰ ਆਪਸ ਵਿਚ ਵੀ ਹੋਰ ਭਾਸ਼ਾਵਾਂ ਵਿਚ ਗੱਲਬਾਤ ਕਰਦੇ ਹਨ। ਉਨ੍ਹਾਂ ਦਾ ਤਰਕ ਹੁੰਦਾ ਹੈ ਕਿ ਬਾਹਰ ਦੀ ਆਦਤ ਹੈ। ਦਰਅਸਲ ਬਾਹਰ ਦੀ ਭਾਸ਼ਾ ਤਾਂ ਮਜ਼ਬੂਰੀ ਹੁੰਦੀ ਹੈ। ਆਦਤ ਤਾਂ ਘਰ ਦੀ ਭਾਸ਼ਾ ਹੋ ਸਕਦੀ ਹੈ। ਆਪਣੀ ਭਾਸ਼ਾ ਦੀ ਆਦਤ ਨਾ ਹੋਣਾ ਸਵੈਮਾਣ ਤੋਂ ਸੱਖਣਾ ਹੋਣਾ ਹੈ। ਪੰਜਾਬ ਤੋਂ ਬਾਹਰ ਇਹ ਸਮੱਸਿਆ ਦਿਨੋਂ ਦਿਨ ਗੰਭੀਰ ਹੁੰਦੀ ਜਾ ਰਹੀ ਹੈ। ਪੰਜਾਬੀ ਦੀ ਵਰਤੋਂ ਦੇ ਕਈ ਢੰਗ ਹਨ ਜੋ ਆਦਤ ਬਣ ਸਕਦੇ ਹਨ। ਕੋਈ ਮਨੁੱਖ ਆਪਨੇ ਦਸਤਖ਼ਤ ਕਿਸੇ ਵੀ ਭਾਸ਼ਾ ਵਿਚ ਕਰ ਸਕਦਾ ਹੈ ਭਾਵੇਂ ਪੱਤਰ ਕਿਸੇ ਵੀ ਭਾਸ਼ਾ ਵਿਚ ਹੋਵੇ। ਪੰਜਾਬੀ ਜਾਣਨ ਵਾਲਾ ਆਪਣੇ ਦਸਤਖ਼ਤ ਪੰਜਾਬੀ ਭਾਸ਼ਾ ਵਿਚ ਕਰਦਾ ਹੈ ਤਾਂ ਉਸ ਨੂੰ ਆਤਮ-ਸੰਤੋਖ ਮਹਿਸੂਸ ਹੋਵੇਗਾ। ਘਰ ਦੀ "ਨਾਂ-ਪੱਟੀ" (Name Plate) ਦਾ ਪੰਜਾਬੀ ਵਿਚ ਲਿਖਿਆ ਹੋਣਾ ਆਪਣੇ ਸਵੈਮਾਣ ਦੇ ਪ੍ਰਗਟਾਵੇ ਦਾ ਸ੍ਰੇਸ਼ਟ ਢੰਗ ਹੋ ਸਕਦੈ। ਪੰਜਾਬੀ ਬੋਲਣ ਨੂੰ ਆਦਤ ਬਣਾਉਣਾ ਆਪਣੇ ਆਪ ਨੂੰ ਆਪਣੀ ਨਜ਼ਰ ਵਿਚ ਉੱਚਾ ਕਰਨਾ ਹੈ। ਸਿੱਖ ਹੋਣ 'ਤੇ ਮਾਣ ਹੈ, ਪੰਜਾਬੀ ਹੋਣ 'ਤੇ ਮਾਣ ਹੈ, ਜਿਹੇ ਨਾਅਰੇ ਅੱਜਕਲ੍ਹ ਆਮ ਹੋ ਗਏ ਹਨ। ਮਨ ਅੰਦਰ ਪੰਜਾਬੀ ਲਈ ਭਾਵਨਾ ਵੀ ਹੋਣੀ ਚਾਹੀਦੀ ਹੈ।

ਭਾਸ਼ਾ ਜਗਤ ਵਿਚ ਪੰਜਾਬੀ ਦੀ ਕੀ ਥਾਂ ਹੈ? ਇਹ ਖੋਜ ਦੀ ਦਿਲਚਸਪੀ ਦਾ ਸਵਾਲ ਤਾਂ ਹੋ ਸਕਦਾ ਹੈ ਪਰ ਸਿੱਖ ਲਈ ਇਹ ਆਪਣੇ ਆਪ ਨੂੰ ਸਿੱਖ ਸਾਬਤ ਕਰਨ ਦੀ ਕਸਵੱਟੀ ਹੈ। ਜਿਸ ਨੂੰ ਪੰਜਾਬੀ ਭਾਸ਼ਾ ਦਾ ਗਿਆਨ ਨਹੀਂ, ਜੋ ਗੁਰਮੁਖੀ ਲਿਖ ਨਹੀਂ ਸਕਦਾ ਉਹ ਸਿੱਖ ਅਖਵਾਉਣ ਦਾ ਹੱਕਦਾਰ ਕਿਵੇਂ ਹੋ ਸਕਦਾ ਹੈ? ਪੰਜਾਬੀ ਦੇ ਗਿਆਨ ਤੋਂ ਵਿਹੂਣਾ ਸਿੱਖ ਗੁਰੂ ਨਾਲ ਕਿਵੇਂ ਜੁੜੇਗਾ, ਕਿਉਂਕਿ ਪੰਜਾਬੀ ਦੇ ਗਿਆਨ ਬਿਨਾਂ ਉਹ ਗੁਰਬਾਣੀ ਨਹੀਂ ਪੜ੍ਹ ਸਕਦਾ ਤੇ ਨਹੀਂ ਜਾਣ ਸਕਦਾ ਕਿ— "*ਸਬਦੁ ਗੁਰ ਪੀਰਾ ਗਹਿਰ ਗੰਭੀਰਾ*" ਜਿਸ ਭਾਸ਼ਾ ਵਿਚ ਗੁਰਬਾਣੀ ਉਚਾਰੀ ਗਈ ਤੇ ਜਿਸ ਲਿਪੀ

ਵਿਚ ਲਿਖੀ ਗਈ, ਗੁਰੂ ਦੇ ਦਰਸ਼ਨ ਤਾਂ ਉਸ ਮੂਲ ਰੂਪ ਵਿਚ ਹੀ ਹੋਣਗੇ। ਬਾਣੀ ਹੀ ਗੁਰੂ ਹੈ ਤੇ ਗੁਰੂ ਹੀ ਬਾਣੀ ਹੈ ਜਿਸ ਵਿਚ ਸਾਰੇ ਅੰਮ੍ਰਿਤ ਫ਼ਲ ਸਮਾਏ ਹੋਏ ਹਨ। ਕਿਸੇ ਹੋਰ ਲਿਪੀ, ਭਾਸ਼ਾ ਵਿਚ ਗੁਰਬਾਣੀ ਪੜ੍ਹ ਕੇ ਕਿਵੇਂ ਅੰਮ੍ਰਿਤ ਫਲ ਪ੍ਰਾਪਤ ਹੋਵੇਗਾ। ਪਰਛਾਵੇਂ ਤੋਂ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਅਸਲ ਦਾ ਕੋਈ ਬਦਲ ਨਹੀਂ ਹੁੰਦਾ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਵਾਹਿਗੁਰੂ ਦਾ ਖਾਲਸਾ ਸਾਜਿਆ ਸੀ ਜੋ ਵਾਹਿਗੁਰੂ ਦੀ ਜੈ-ਜੈਕਾਰ ਕਰੇ। ਅਸੀਂ ਉਸ ਵਾਹਿਗੁਰੂ ਦੀ ਭਾਸ਼ਾ ਹੀ ਧਾਰਨ ਨਹੀਂ ਕਰ ਰਹੇ ਤਾਂ ਕਿਵੇਂ ਉਸ ਦਾ ਖਾਲਸਾ ਹੋਣ ਦਾ ਦਾਅਵਾ ਕਰ ਸਕਦੇ ਹਾਂ।

ਸੰਸਾਰ ਅੰਦਰ ਸਾਰੇ ਰਿਸ਼ਤੇ ਜੋ ਮਨੁੱਖ ਧਾਰਨ ਕਰਦਾ ਹੈ ਉਹ ਮਾਤਰ ਭਾਵਨਾ ਤੇ ਸੰਕਲਪ 'ਤੇ ਟਿਕੇ ਹੁੰਦੇ ਹਨ। ਆਪਣੇ ਮਾਤਾ-ਪਿਤਾ ਦਾ ਸਨਮਾਨ, ਪਤਨੀ ਨਾਲ ਅੰਤਰੰਗਤਾ, ਸੰਤਾਨ ਨਾਲ ਪਿਆਰ, ਸੰਬੰਧੀਆਂ, ਮਿੱਤਰਾਂ ਨਾਲ ਨੇੜ੍ਹਤਾ ਆਦਿਕ ਮਾਤਰ ਸੰਕਲਪ 'ਤੇ ਟਿਕੇ ਹੋਏ ਹਨ ਕਿਉਂਕਿ ਇਨ੍ਹਾਂ ਨੂੰ ਮਨੁੱਖ ਆਪਣਾ ਮੰਨ ਲੈਂਦਾ ਹੈ ਤੇ ਇਨ੍ਹਾਂ ਰਿਸ਼ਤਿਆਂ ਨੂੰ ਬਣਾਈ ਰੱਖਣ ਲਈ ਸਾਰੇ ਰਾਹ ਲੱਭ ਲੈਂਦਾ ਹੈ। ਉਹ ਜਾਣਦਾ ਹੈ ਕਿ ਇਨ੍ਹਾਂ ਰਿਸ਼ਤਿਆਂ ਨਾਲ ਹੀ ਉਸ ਦੀ ਜੀਵਨ ਦੀ ਸਾਰਥਕਤਾ ਹੈ। ਪੰਜਾਬੀ ਵੀ ਉਸ ਦੀ ਆਪਣੀ ਹੈ। ਮਨ ਅੰਦਰ ਆਪਣੀ ਭਾਸ਼ਾ ਲਈ ਭਾਵਨਾ ਤੇ ਸੰਕਲਪ ਪੈਦਾ ਕਰਨ ਦੀ ਲੋੜ ਹੈ। ਪੰਜਾਬੀ ਬੋਲਣਾ, ਪੜ੍ਹਨਾ ਤੇ ਲਿਖਣਾ ਤਿੰਨੋਂ ਹੀ ਬਰਾਬਰੀ ਦੀ ਮਹੱਤਤਾ ਰੱਖਦੇ ਹਨ। ਸਾਡੀ ਨੌਜਵਾਨ ਪੀੜ੍ਹੀ ਲਈ ਤਾਂ ਪੰਜਾਬੀ ਭਾਸ਼ਾ ਦਾ ਗਿਆਨ ਪ੍ਰਾਪਤ ਕਰਨਾ ਹੋਰ ਸੌਖਾ ਹੋ ਗਿਆ ਹੈ। ਇੰਟਰਨੈੱਟ 'ਤੇ ਪੰਜਾਬੀ ਸਿਖਾਉਣ ਦੇ ਕਈ ਆਨ-ਲਾਈਨ ਕੋਰਸ ਮੌਜੂਦ ਹਨ। ਘਰ ਬੈਠ ਕੇ ਆਪਣੀ ਸਹੂਲੀਅਤ ਨਾਲ ਪੰਜਾਬੀ ਸਿੱਖੀ ਜਾ ਸਕਦੀ ਹੈ। ਕੇਵਲ ਮਨ ਅੰਦਰ ਸੰਕਲਪ ਹੋਣਾ ਚਾਹੀਦਾ ਹੈ। ਪੰਜਾਬੀ ਦੀ ਵਰਤੋਂ ਜੇ ਘਰ ਤੋਂ ਬਾਹਰ ਸੰਭਵ ਨਹੀਂ ਹੈ ਤਾਂ ਸੋਸ਼ਲ ਮੀਡੀਆ ਦਾ ਇੰਨਾ ਵੱਡਾ ਪਲੇਟਫਾਰਮ ਹੈ ਕਿ ਉਸ ਘਾਟ ਨੂੰ ਵੀ ਪੂਰੀ ਕਰ ਦਿੰਦਾ ਹੈ। ਦੁਨੀਆ ਭਰ ਵਿਚ ਪੰਜਾਬੀ ਪੜ੍ਹਨ ਵਾਲੇ ਮੌਜੂਦ ਹਨ। ਉਨ੍ਹਾਂ ਨਾਲ ਸਾਂਝ ਵਧਾਈ ਜਾ ਸਕਦੀ ਹੈ। ਪਰ ਇਸ ਤੋਂ ਪਹਿਲਾਂ ਲੋੜ ਹੈ ਘਰ ਦੀ ਚਾਰ-ਦੀਵਾਰ ਅੰਦਰ ਪੰਜਾਬੀ ਨੂੰ ਉਸ ਦਾ ਸਾਰਾ ਆਦਰ-ਸਨਮਾਨ ਦੇਣ ਦੀ, ਜਿਸ ਦੀ ਉਹ ਹੱਕਦਾਰ ਹੈ। ਬੱਚਿਆਂ ਨਾਲ ਘਰ ਅੰਦਰ ਪੰਜਾਬੀ ਵਿਚ ਹੀ ਗੱਲਬਾਤ ਕਰਨ ਨਾਲ ਉਨ੍ਹਾਂ ਦੀ ਤਰੱਕੀ ਵਿਚ ਕੋਈ ਵਿਘਨ ਨਹੀਂ ਪੈਦਾ ਕਰਦਾ। ਤਰੱਕੀ ਲਈ ਜੇ ਕਿਸੇ ਖਾਸ ਗਿਆਨ ਦੀ ਲੋੜ ਹੋਵੇ ਤਾਂ ਸਾਰਾ ਦਿਨ ਪਿਆ ਹੁੰਦਾ ਹੈ। ਆਪਣੀ ਪਛਾਣ ਨੂੰ ਜਾਣਨਾ, ਸਵੀਕਾਰ ਕਰਨਾ ਤੇ ਮਾਣ ਕਰਨਾ ਸਗੋਂ ਆਤਮ-ਵਿਸ਼ਵਾਸ ਪੈਦਾ ਕਰਦਾ ਹੈ। ਪੰਜਾਬੀ ਭਾਸ਼ਾ ਨੂੰ ਆਪਣਾ ਮੰਨਣ ਦੀ ਲੋੜ ਹੈ, ਉਸ ਨਾਲ ਰਿਸ਼ਤਾ ਨਿਭਾਉਣਾ ਆਪ ਹੀ ਆ ਜਾਵੇਗਾ। ਇਸ ਦੇ ਅੱਖਰਾਂ ਤੇ ਸ਼ਬਦਾਵਲੀ ਨਾਲ ਵੀ ਪਿਆਰ ਹੋ ਜਾਵੇਗਾ, ਇਸ ਦਾ ਸਾਹਿਤ ਵੀ ਮਨ ਨੂੰ ਮੋਹਨ ਲੱਗ ਪਵੇਗਾ। ਨੇੜੇ ਆ ਕੇ ਤਾਂ ਵੇਖੋ। ■

# ਗੁਰਮੁਖੀ ਲਿਪੀ ਪੰਜਾਬੀ ਭਾਸ਼ਾ ਤੇ ਬੋਲੀ ਦੇ ਵਿਕਾਸ-ਵਿਗਾਸ 'ਚ ਗੁਰੂ ਅੰਗਦ ਸਾਹਿਬ ਦਾ ਯੋਗਦਾਨ

*-ਗਿ. ਸੁਰਿੰਦਰ ਸਿੰਘ ਨਿਮਾਣਾ**

ਸੰਸਾਰ ਵਿਚ ਅੱਜ ਬਹੁਪੱਖੀ ਤੇ ਬਹੁਪਾਸਾਰੀ ਵਿਕਾਸ ਹੋਣ ਤੋਂ ਇਨਕਾਰ ਕਰਨਾ ਮੁਸ਼ਕਿਲ ਹੈ। ਜ਼ਰਾ ਕਿਆਸ ਕਰੀਏ ਕਿ ਇਸ ਵਿਚ ਮੁੱਖ ਤੌਰ 'ਤੇ ਕਿਹੜਾ ਤੱਤ ਕਾਰਜਸ਼ੀਲ ਹੋ ਸਕਦਾ ਹੈ? ਥੋੜ੍ਹੀ ਸੋਚ ਵਿਚਾਰ ਕਰਨ ਉਪਰੰਤ ਇਸ ਨਿਰਣੇ 'ਤੇ ਪੁੱਜਣਾ ਇੱਛਿਤ ਅਤੇ ਬੇਹੱਦ ਸੁਭਾਵਿਕ ਹੈ ਕਿ— "ਭਾਸ਼ਾ/ਬੋਲੀ ਅਤੇ ਲਿਪੀ।" ਅਨੁਮਾਨ ਲਾਇਆ ਜਾ ਸਕਦਾ ਹੈ ਕਿ ਭਾਸ਼ਾ, ਬੋਲੀ ਅਤੇ ਲਿਪੀ ਦੀ ਖੋਜ/ਕਾਢ ਕੋਈ ਲੱਖਾਂ ਵਰ੍ਹੇ ਪਹਿਲਾਂ ਘਟਿਤ ਹੋਇਆ ਵਰਤਾਰਾ ਨਹੀਂ ਹੋ ਸਕਦਾ। ਇਹ ਤਾਂ ਕੁਝ ਕੁ ਹਜ਼ਾਰ ਵਰ੍ਹਿਆਂ ਦਾ ਹੀ ਅੰਤਰਾਲ ਹੋ ਸਕਦਾ ਹੈ। ਸਭ ਤੋਂ ਪਹਿਲਾਂ ਦੂਸਰੇ ਜਾਨਵਰਾਂ, ਜੀਵ-ਜੰਤੂਆਂ ਨਾਲੋਂ ਮਨੁੱਖ-ਮਾਤਰ ਨੂੰ ਕੁਦਰਤ ਨੇ ਖੜ੍ਹੇ ਹੋ ਸਕਨ ਦਾ ਗੁਣ ਬਖਸ਼ ਦਿੱਤਾ। ਇਵੇਂ ਉਸ ਦੀ ਦਿਮਾਗੀ ਸ਼ਕਤੀ ਦੇ ਵਿਕਾਸ-ਵਿਗਾਸ ਦੀਆਂ ਅਸੀਮ ਸੰਭਾਵਨਾਵਾਂ ਬਣੀਆਂ। 'ਬੋਲੀ' ਜੋ ਕਿ ਮਨੁੱਖ ਉੱਤੇ ਕੁਦਰਤ ਦੀ ਸਭ ਤੋਂ ਵੱਡੀ ਬਖ਼ਸ਼ਿਸ਼ ਹੈ, ਖੋਜੀਆਂ ਮੁਤਾਬਿਕ, ਇਸ਼ਾਰਿਆਂ, ਸੰਕੇਤਾਂ ਅਤੇ ਅਰਥਹੀਣ ਅਵਾਜ਼ਾਂ ਨੂੰ ਇਨ੍ਹਾਂ ਇਸ਼ਾਰਿਆਂ-ਸੰਕੇਤਾਂ ਨਾਲ ਰਲਾ ਕੇ ਇਸ ਦਾ ਮੁੱਢਲਾ ਰੂਪ ਸਾਕਾਰ ਹੋਇਆ ਹੋਵੇਗਾ। ਅੱਜ ਸੰਸਾਰ ਦੇ ਵਿਭਿੰਨ ਭੂਖੰਡਾਂ 'ਚ ਅਣਗਿਣਿਤ ਹੀ ਭਾਸ਼ਾਵਾਂ/ਬੋਲੀਆਂ ਵਿਦਮਾਨ ਅਤੇ ਗਤੀਸ਼ੀਲ ਹਨ ਅਤੇ ਇਹ ਨਹੀਂ ਕਿਹਾ ਜਾ ਸਕਦਾ ਕਿ ਹੁਣ-ਹੁਣ ਅੱਗੋਂ ਹੋਰ ਭਾਸ਼ਾਵਾਂ/ਬੋਲੀਆਂ ਆਪਣਾ ਰੂਪਾਕਾਰ ਗ੍ਰਹਿਣ ਨਹੀਂ ਕਰ ਸਕਣਗੀਆਂ। ਸਾਨੂੰ ਗੁਰੂ ਨਾਨਕ ਨਾਮ-ਲੇਵਾ ਸਿੱਖਾਂ ਨੂੰ ਇਹ ਟੋਹ ਬਖਸ਼ ਸਕਦਾ ਹੈ ਕਿ ਸਾਨੂੰ ਸਾਡੇ ਗੁਰੂ ਸਾਹਿਬਾਨ ਨੇ ਨਿਰਮਲ ਅਤੇ ਅਰਥ ਭਰਪੂਰ ਉੱਚੇ ਤੋਂ ਵੀ ਉਚੇਰੇ ਵਿਚਾਰਾਂ, ਖਿਆਲਾਂ ਨਾਲ ਆਪਣੇ ਮੁਖਾਰਬਿੰਦ 'ਚੋਂ ਗਿਆਨ ਪ੍ਰਦਾਨ ਕਰਨ ਵਾਲੇ 'ਸ਼ਬਦਾਂ' ਦੁਆਰਾ ਮਾਲਾਮਾਲ ਕੀਤਾ ਹੋਇਆ ਹੈ। ਇਹ ਜ਼ਰੂਰ ਸਮਝਣਾ ਯੋਗ ਹੋਵੇਗਾ ਕਿ ਭਾਸ਼ਾ ਦੇ ਲਿਖਤੀ ਰੂਪ ਦੇ ਵਿਕਾਸ-ਵਿਗਾਸ 'ਚ ਸਭ ਤੋਂ ਮੁੱਢਲਾ ਹਿੱਸਾ 'ਅੱਖਰਾਂ' ਦਾ ਹੈ ਅਤੇ ਸਾਨੂੰ ਗੁਰੂ ਸਾਹਿਬਾਨ ਦੀ ਹੀ ਵਿਸਮਾਦੀ ਦੀ ਅਤੇ ਉਪਯੋਗੀ ਬਖਸ਼ਿਸ਼ ਰੂਪ ਗੁਰਬਾਣੀ ਹੈ ਜਿਸ ਦੇ ਕਿ ਲਿਖਤੀ ਰੂਪ ਨੂੰ ਉਸਾਰਨ ਵਾਸਤੇ ਗੁਰੂ ਸਾਹਿਬਾਨ ਨੇ ਅਥਾਹ ਘਾਲਣਾ-ਕਮਾਈ ਕੀਤੀ। ਇਸੇ ਦਾ ਹੀ ਸਦਕਾ ਅੱਜ ਸਾਡੇ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਲਾਸਾਨੀ ਗਿਆਨ-ਸ਼ਬਦ ਦਾ ਅਸੀਮ ਭਾਵ ਕਿ ਕਦੇ ਵੀ ਨਾ ਮੁੱਕਣ ਵਾਲਾ ਖ਼ਜ਼ਾਨਾ ਮੌਜੂਦ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ

**#੫, ਹੰਸਲੀ ਕਵਾਟਰਜ਼, ਹੁਸੈਨਪੁਰਾ, ਸ੍ਰੀ ਅੰਮ੍ਰਿਤਸਰ- ੧੪੩੦੦੧; ਮੋ. +੯੧੯੮੭੨੨-੩੫੧੧੧*

ਹੱਥਾਂ, ਕਲਮ-ਦਵਾਤ, ਸਿਆਹੀ ਨਾਲ ਲਿਖਣ ਦੀ ਅਣਥੱਕ ਸੇਵਾ ਨਿਭਾਉਣ ਵਾਲੇ ਅਦੁੱਤੀ ਸਿੱਖ ਵਿਦਵਾਨ ਅਤੇ ਲਿਖਾਰੀ ਭਾਈ ਗੁਰਦਾਸ ਜੀ ਨੂੰ ਅਤੇ ਇਸ ਅਤਿ ਵਿਆਪਕ ਮਿਸ਼ਨ 'ਚ ਸਹਿਯੋਗੀ ਸਹਾਇਕ ਹੋਰ ਸਿੱਖਾਂ ਦਾ ਯੋਗਦਾਨ ਸਿਰ ਝੁਕਾਉਣ ਯੋਗ ਹੈ। ਗੁਰਮੁਖੀ ਲਿਪੀ 'ਚ ਕਲਮਬੱਧ ਕੀਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਚ ਗੁਰੂ ਸਾਹਿਬ ਦੀ ਨਿਰਮਲ ਅਗਵਾਈ 'ਚ ਸੰਨ ੧੬੦੪ ਈ. ਨੂੰ ਸਥਾਪਿਤ ਕੀਤਾ ਗਿਆ। ਹੁਣ ਅਸੀਂ ਗੁਰਮੁਖੀ ਲਿਪੀ ਦੇ ਬਾਰੇ ਕੁਝ ਵਿਚਾਰ ਕਰਨ ਦੀ ਸਥਿਤੀ 'ਚ ਹਾਂ।

ਗੁਰਮੁਖੀ/ਗੁਰਮੁਖੀ ਲਿਪੀ/ਵਰਣਮਾਲਾ ਕੀ ਚੀਜ਼ ਹੈ? ਇਸ ਬਾਰੇ ਸਭ ਤੋਂ ਵੱਧ ਭਰੋਸੇਯੋਗ ਜਾਣਕਾਰੀ ਸਰੋਤ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ 'ਗੁਰਸ਼ਬਦ ਰਤਨਾਕਰ' ਹੋ ਸਕਦਾ ਹੈ। ਉਸ ਵਿਚ ਅਹਿਮ ਮੂਲ ਜਾਣਕਾਰੀ ਇਸ ਵਿਸ਼ੇ ਉੱਪਰ ਦੇਣ ਦੇ ਨਾਲ-ਨਾਲ ਇਸ ਦੇ ਪ੍ਰਾਚੀਨ ਲਿਖਤੀ ਰੂਪ ਵਾਲੇ ਵਿਭਿੰਨ ਸਮਿਆਂ ਦੌਰਾਨ ਮੂਲ ਮੌਖਿਕ ਸਰੋਤਾਂ ਦੀਆਂ ਨਕਲਾਂ/ਕਾਪੀਆਂ ਵੀ ਪ੍ਰਸਤੁਤ ਕੀਤੀਆਂ ਹੋਈਆਂ ਹਨ, ਜੋ ਕਿ ਪਾਠਕ 'ਮਹਾਨ ਕੋਸ਼' ਤੋਂ ਖੁਦ ਵੇਖ ਪੜ੍ਹ-ਜਾਂਚ ਸਕਦੇ ਹਨ। ਚੋਣਵੇਂ ਸ਼ਬਦ (Word in Gurmukhi Script) ਹਨ :

"ਗੁਰਮੁਖੀ ਸੰਗਯਾ-ਪੰਜਾਬੀ ਬੋਲੀ ਦੀ ਵਰਣਮਾਲਾ, ਜੋ ਸ਼ਾਰਦਾ ਅਤੇ ਟਾਕਰੀ ਤੋਂ ਨਿਕਲੀ ਹੈ. ਇਸ ਵਿਚ ਸਤਿਗੁਰਾਂ ਦੇ ਮੁਖਵਾਕਯ ਗੁਰਮੁਖਾਂ ਨੇ ਲਿਖੇ, ਜਿਸ ਕਾਰਣ ਨਾਉਂ "ਗੁਰਮੁਖੀ" ਪ੍ਰਸਿੱਧ ਹੋਇਆ. ਪੰਜਾਬ ਦੇਸ਼ ਦੀ ਸ਼ੁੱਧ ਭਾਸ਼ਾ ਇਨ੍ਹਾਂ ਹੀ ਅੱਖਰਾਂ ਵਿਚ ਲਿਖੀ ਜਾ ਸਕਦੀ ਹੈ. ਇਸ ਕਾਰਣ ਇਹ ਪੰਜਾਬੀ ਵਰਣਮਾਲਾ ਹੀ ਸੱਦੀ ਜਾਂਦੀ ਹੈ।

ਭਾਸ਼ਾ, ਬੋਲੀ ਅਤੇ ਲਿਪੀ ਦਾ ਪ੍ਰਸਪਰ ਨਾਤਾ ਅਟੁੱਟ ਅਤੇ ਨਹੁੰ-ਮਾਸ ਜਾਂ ਲਹੂ-ਮਾਸ ਜੇਹਾ ਆਖਣਾ ਨਾ ਸਿਰਫ ਪ੍ਰਸੰਗਿਕ ਹੀ ਸਗੋਂ ਅਤਿ ਜ਼ਰੂਰੀ ਵੀ ਹੈ। ਭਾਸ਼ਾ ਅਤੇ ਬੋਲੀ ਜਾਂ ਬੋਲੀ ਅਤੇ ਭਾਸ਼ਾ ਇੱਕੋ ਸਿੱਕੇ ਦੇ ਦੋ ਪਾਸਿਆਂ ਜਿਹੀ ਸਥਿਤੀ 'ਚ ਜਾਂਚੇ ਜਾ ਸਕਦੇ ਹਨ। ਪੰਜਾਬੀ ਭਾਸ਼ਾ ਅਤੇ ਬੋਲੀ ਨੂੰ ਲਿਖਤੀ ਰੂਪ ਦੇਣ ਵਾਸਤੇ ਜਿਹੜੀ ਲਿਪੀ ਹੋਂਦ 'ਚ ਲਿਆਂਦੀ ਗਈ, ਸਿੱਖ ਗੁਰੂ ਸਾਹਿਬਾਨ ਦੁਆਰਾ ਉਸ ਨੂੰ ਵਿਸ਼ੇਸ਼ ਤੌਰ 'ਤੇ ਅਸਲ 'ਚ ਵੱਡੇ ਪੱਧਰ 'ਤੇ ਜਾਂ ਇਉਂ ਵੀ ਕਹਿ ਸਕਦੇ ਹਾਂ ਕਿ ਸਿਰਫ ਤੇ ਸਿਰਫ ਅਪਣਾਉਣ, ਪਾਸਾਰਣ ਜਾਂ ਫੈਲਾਉਣ ਅਤੇ ਸ਼ਬਦ ਦੇ ਸਹੀ ਸੱਚੇ ਅਰਥਾਂ 'ਚ ਵਡਿਆਉਣ ਕਰ ਕੇ ਇਸ ਦਾ ਨਾਮ ਗੁਰਮੁਖੀ ਹੋਇਆ ਜੋ ਕਿ ਬਿਲਕੁਲ ਠੀਕ ਨਾਮ ਹੈ।

ਗੁਰੂ ਸਾਹਿਬਾਨ ਨੇ ਆਪਣੇ ਦੇਸ਼ ਭੂਮੰਡਲ ਦੇ ਸੱਭਿਆਚਾਰ ਭਾਵ ਖਾਣ-ਪਹਿਰਨ ਆਪਣੇ ਦੇਸ਼ ਦੇ ਵਾਯੂਮੰਡਲ ਅਤੇ ਬਹਾਰਾਂ ਮੌਸਮਾਂ ਦੀ ਵਡਿਆਈ ਕਰਕੇ ਹਿੰਦੁਸਤਾਨੀ ਲੋਕਾਂ ਉੱਪਰੋਂ ਬਦੇਸ਼ੀ ਸ਼ਾਸਕਾਂ ਦੁਆਰਾ ਇੱਥੋਂ ਦੇ ਮੂਲ ਦੇਸੀ ਹਿੰਦੁਸਤਾਨੀ, ਭਾਰਤੀ, ਪੰਜਾਬੀ ਸੱਭਿਆਚਾਰ ਨੂੰ ਪਿਛਾਂਹ ਧੱਕਣ ਦਾ ਕੀਤਾ ਜਾ ਰਿਹਾ ਅਨਿਆਕਾਰੀ

ਅੱਤਿਆਚਾਰ ਨਾ ਤਾਂ ਖੁਦ ਸਹਿਣ ਕੀਤਾ ਅਤੇ ਨਾ ਹੀ ਆਪਣੇ ਲੋਕਾਂ ਨੂੰ ਹਾਕਮਾਂ, ਸ਼ਾਸਕਾਂ, ਪ੍ਰਸ਼ਾਸਕਾਂ ਦੇ ਪਿਛਲੱਗ ਬਣ ਕੇ ਅਪਣਾਉਣਾ ਪ੍ਰਵਾਨ ਕੀਤਾ। ਇਸ ਸੰਬੰਧੀ ਲੱਗਭਗ ਸਾਰੇ ਹੀ ਗੁਰੂ ਸਾਹਿਬਾਨ ਦੀ ਬਾਣੀ 'ਚੋਂ ਇਸ ਸੰਬੰਧੀ ਉਨ੍ਹਾਂ ਦੇ ਸਪੱਸ਼ਟਵਾਦੀ ਵਿਚਾਰਾਂ ਤੇ ਲਏ ਗਏ ਪੈਂਤੜਿਆਂ ਦੀ ਸੋਅ (ਖ਼ਬਰ) ਮਿਲ ਜਾਂਦੀ ਹੈ।

ਵੱਡੀ ਗਿਣਤੀ 'ਚ ਵਿਦਮਾਨ ਸਰੋਤਿਆਂ ਦੇ ਹਵਾਲਿਆਂ ਨਾਲ ਪ੍ਰਿੰਸੀਪਲ ਸਤਿਬੀਰ ਸਿੰਘ ਹੋਰਾਂ ਗੁਰੂ ਸਾਹਿਬ ਦਾ ਜੀਵਨ-ਬ੍ਰਿਤਾਂਤ ਮੁੱਖ ਤੌਰ 'ਤੇ ਸਿੱਖ ਅਤੇ ਕੁਝ ਗ਼ੈਰ-ਸਿੱਖ ਪਰ ਪ੍ਰਵਾਨਿਤ ਹੋਏ ਪ੍ਰਸੰਗਿਕ ਗ੍ਰੰਥਾਂ (ਕਵਿਤਾ ਅਤੇ ਵਾਰਤਕ ਦੋਨਾਂ ਰੂਪਾਂ 'ਚ ਮੌਜੂਦ) ਦੇ ਪ੍ਰਸੰਗਾਂ ਸਹਿਤ ਕਲਮਬੱਧ ਕੀਤਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਗੁਰਮੁਖੀ ਲਿਪੀ ਕੰਠ ਕਰਾਉਣ ਅਤੇ ਲਿਖਤੀ ਰੂਪ 'ਚ ਬਾਲ ਅਤੇ ਕਿਸ਼ੋਰ ਅਵਸਥਾ 'ਚ ਵਿਚਰਦੇ ਸਿਖਿਆਰਥੀਆਂ ਨੂੰ ਗੁਰਮੁਖੀ ਪੜ੍ਹਾਉਣ, ਸਿਖਾਉਣ ਅਤੇ ਇਉਂ ਉਨ੍ਹਾਂ ਦੇ ਮਨ-ਮਸਤਕ 'ਚ ਇਹਨੂੰ ਪ੍ਰਪੱਕ ਰੁਪ 'ਚ ਵਸਾਉਣ ਬਾਰੇ ਲਿਖਿਆ ਮਿਲਦਾ ਹੈ :

". . . ਕਿਰਤ ਵਿਚ ਜੁੱਟ ਜਾਂਦੇ। ਸਵੇਰੇ ਅਤੇ ਸ਼ਾਮ ਦੋਨੋਂ ਵੇਲੇ ਵਾਣ ਵੱਟਦੇ। ਕਮਾਲ ਇਹ ਸੀ ਕਿ :

*ਵਾਣ ਵੱਟ ਕਰਨ ਗੁਜ਼ਰਾਨ।*
*ਕਿਰਤ ਧਾਨ ਨ ਖਾਣ।*
*ਆਪ ਪ੍ਰਸ਼ਾਦ ਮਿਹਨਤ ਦਾ ਖਾਵਨ।* *(ਬੰਸਾਵਲੀ ਨਾਮਾ, ਚਰਨ ਦੂਜਾ)*

ਪ੍ਰਿੰ. ਸਾਹਿਬ ਨੇ ਇਸ ਕਿਰਤ ਦਾ ਉਲੇਖ ਕਰਨ ਉਪਰੰਤ ਲਿਖਿਆ ਹੈ :

ਵਾਣ ਵੱਟਦੇ ਹੀ ਖਡੂਰ (ਖਡੂਰ ਸਾਹਿਬ) ਦੇ ਬਾਲਕਾਂ ਨੂੰ ਬੁਲਾ ਲੈਂਦੇ। ਉਨ੍ਹਾਂ ਨੂੰ ਪੜ੍ਹਾਂਦੇ, ਸਿੱਖਿਆ ਦੇਂਦੇ, ਬਾਲ ਬੋਧ ਦੇ ਕਾਇਦੇ ਲਿਖ ਕੇ ਦੇਂਦੇ, ਫਿਰ ਉਨ੍ਹਾਂ ਨਾਲ ਹੀ ਖੇਡਦੇ। ਉਸ ਸਮੇਂ ਕੋਈ ਹੋਰ ਨੇੜੇ ਨਹੀਂ ਸੀ ਆ ਸਕਦਾ। ਡਾਕਟਰ ਲਾਇਟਨਰ ਨੇ ਆਪਣੀ ਪੁਸਤਕ 'ਹਿਸਟਰੀ ਔਫ ਇੰਡੀਜਿਨਸ ਐਜੂਕੇਸ਼ਨ ਇਨ ਪੰਜਾਬ' ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰੋਫੈਸਰ ਹਕਸਲੇ ਵਾਂਗ ਬੱਚਿਆਂ ਲਈ ਬਾਲ ਬੋਧ ਦੇ ਕਾਇਦੇ ਲਿਖੇ ਤੇ ਅਜਿਹਾ ਕਰਨਾ ਕੋਈ ਸ਼ਾਨ ਤੋਂ ਨੀਵਾਂ ਜਾਂ ਹੀਣਾ ਕਰਮ ਨਾ ਜਾਣਿਆ। ਨਾਲ ਹੀ ਉਨ੍ਹਾਂ ਵਰਣਮਾਲਾ ਅਨੁਸਾਰ ਸਿੱਖਿਆਦਾਇਕ ਕਿੱਤੇ ਵੀ ਲਿਖੇ। ਜਿਵੇਂ: *ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥* ਡਾਕਟਰ ਲਾਇਟਨਰ ਦੇ ਅੰਗਰੇਜ਼ੀ ਭਾਸ਼ਾ ਰੋਮਨ ਅੱਖਰਾਂ 'ਚ ਲਿਖੇ ਸਵਾਦਾਂ ਦਾ ਹਵਾਲਾ ਵੀ ਦੇਣਾ ਯੋਗ ਲੱਗਦਾ ਹੈ :

Guru Angad, like Professor huxley did not Consider it beneath his dignity to write PRIEMERS for Children and he accordingly Composed a number of mottos and moral max-

ims which accompany the letter of ALPHABETS.

ਰਾਜ-ਗੱਦੀ ਗਵਾਈ ਹੋਈ ਸਥਿਤੀ/ਮਨੋਸਥਿਤੀ 'ਚ ਪਰੇਸ਼ਾਨ ਹੰਮਾਯੂ ਗੁਰੂ ਸਾਹਿਬ ਕੋਲ ਆਇਆ ਤਾਂ ਮੁੜ ਗੱਦੀ ਪ੍ਰਾਪਤੀ ਦੀ ਉਨ੍ਹਾਂ ਦੇ ਤੋਂ ਅਸੀਸ ਪ੍ਰਾਪਤ ਕਰਨ ਵਾਸਤੇ ਸੀ ਪਰੰਤੂ ਸ੍ਰੀ ਗੁਰੂ ਅੰਗਦ ਦੇਵ ਜੀ ਬੱਚਿਆਂ ਨੂੰ ਪੜ੍ਹਾਉਣ ਦੇ ਕਾਰਜ 'ਚ ਲੀਨ ਸਨ। ਉਨ੍ਹਾਂ ਨੂੰ ਕੁਝ ਪਲ ਆਏ ਖੜ੍ਹੇ ਇਸ ਗੱਦੀ ਤੋਂ ਲੱਥੇ ਹੋਏ ਮੁਗ਼ਲ ਬਾਦਸ਼ਾਹ ਉੱਥੇ ਆਉਣ ਬਾਰੇ ਪਤਾ ਹੀ ਨਾ ਲੱਗਾ ਤਾਂ ਉਹ ਇਸ ਨੂੰ ਆਪਣੀ ਹੇਠੀ ਹੋਈ ਸਮਝਣ ਲੱਗਾ। ਇੱਥੋਂ ਤਕ ਕਿ ਉਹਦਾ ਹੱਥ ਆਪਣੀ ਤਲਵਾਰ ਦੀ ਮੁੱਠ ਵੱਲ ਵੀ ਚਲਾ ਗਿਆ। ਗੁਰੂ ਜੀ ਨੂੰ ਹੁਣ ਉਹਦੇ ਆਏ ਦਾ ਪਤਾ ਲੱਗਾ। ਤਦ ਗੁਰੂ ਜੀ ਨੇ ਉਸ ਨੂੰ ਪੁੱਛਿਆ, "ਐ ਬਾਦਸ਼ਾਹ! ਜਦੋਂ ਸ਼ੇਰ ਸ਼ਾਹ ਸੂਰੀ ਦਾ ਮੁਕਾਬਲਾ ਕਰਨ ਦਾ ਵਕਤ ਸੀ ਉਦੋਂ ਤੇਰੀ ਇਹ ਤਲਵਾਰ ਕਿੱਥੇ ਚਲੀ ਗਈ ਸੀ। ਹੁਣ ਫਕੀਰਾਂ ਉੱਪਰ ਤਲਵਾਰ ਉਠਾ ਕੇ ਬਹਾਦਰੀ ਵਿਖਾ ਰਿਹੈਂ? ਹੰਮਾਯੂ ਇਸ ਉੱਪਰ ਡੂੰਘਾ ਸ਼ਰਮਸਾਰ ਹੋਇਆ। ਉਹ ਗੁਰੂ ਜੀ ਦੇ ਪੈਰਾਂ 'ਚ ਡਿੱਗ ਕੇ ਗਿੜਗਿੜਾਇਆ ਅਤੇ ਕਹਿਣ ਲੱਗਾ ਕਿ ਮੈਨੂੰ ਮੁਆਫ ਕਰ ਦਿਉ। ਮੈਨੂੰ ਖੁੱਸਿਆ ਰਾਜ ਮਿਲ ਜਾਣ ਦਾ ਬਚਨ ਕਰ ਦਿਉ। ਤਦ ਗੁਰੂ ਜੀ ਨੇ ਉਹਨੂੰ ਖਿਮਾ ਕਰ ਕੇ ਇਹ ਬਚਨ ਕਰ ਦਿੱਤਾ। ਹੰਮਾਯੂ ਦਾ ਮਨੋਬਲ ਬਣ ਗਿਆ ਅਤੇ ਉਹਨੂੰ ਖੁੱਸਿਆ ਰਾਜ ਮਿਲ ਵੀ ਗਿਆ। ਇੱਥੇ ਇਹ ਦੱਸਣ ਦਾ ਮਨੋਭਾਵ ਹੈ ਕਿ ਗੁਰੂ ਜੀ ਨੇ ਗੁਰੂ ਨਾਨਕ ਪਾਤਸ਼ਾਹ ਵੱਲੋਂ ਮਿਲੇ ਆਦੇਸ਼-ਨਿਰਦੇਸ਼ ਨੂੰ ਕਿ ਤੁਸੀਂ ਹੁਣ ਖਡੂਰ ਚਲੇ ਜਾਓ ਅਤੇ ਸਿੱਖ ਸੰਗਤ ਦੀ ਅਗਵਾਈ ਕਰੋ ਇਹ ਕੁਝ ਕਰਨ ਦੇ ਨਾਲ-ਨਾਲ ਗੁਰੂ ਨਾਨਕ ਸਾਹਿਬ ਵੱਲੋਂ ਮੂਲ ਭਾਰਤੀ/ਹਿੰਦੋਸਤਾਨੀ ਸੱਭਿਆਚਾਰ ਜੋ ਕਿ ਗੁੰਮ ਗਵਾਚ ਚੁੱਕਾ ਸੀ, ਮੁੜ ਲਿਆਉਣ ਲਈ ਹਰ ਸੰਭਵ ਉੱਦਮ ਉਪਰਾਲਾ ਕੀਤਾ। ਸਿੱਖ ਬਾਲਾਂ ਨੂੰ ਖਾਸ ਕਰਕੇ ਗੁਰਮੁਖੀ ਵਰਣਮਾਲਾ ਨੂੰ ਸਿਖਾ ਕੇ ਗੁਰੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਲਾਈ ਆਤਮਿਕ ਅਤੇ ਸਦਾਚਾਰਕ ਲਹਿਰ ਨੂੰ ਇਕ ਲੋੜੀਂਦਾ ਗੁਣ ਪੰਜਾਬ ਦੇਸ ਦੀ ਲੋਕਾਂ 'ਚ ਹੁਣ ਤਕ ਘੱਟ ਪ੍ਰਚਲਿਤ ਹੋ ਸਕੀ ਲਿਪੀ ਨੂੰ ਅਮਲੀ ਵਰਤੋਂ 'ਚ ਲਿਆਉਣ ਦਾ ਇਕ ਵੱਡਾ ਸਾਰਥਕ ਅਮਲ ਸੀ। ਮੁੱਲਾਂ-ਮੁਲਾਣਿਆਂ, ਮੌਲਵੀਆਂ ਦੁਆਰਾ ਅਰਬੀ-ਫਾਰਸੀ ਭਾਸ਼ਾ ਨੂੰ ਜ਼ੋਰ-ਸ਼ੋਰ ਨਾਲ ਹਿੰਦੂ ਮਤ ਦੇ ਲੋਕਾਂ 'ਚ ਪ੍ਰਚਲਿਤ ਕਰਨ ਦਾ ਵਰਤਾਰਾ ਕਾਫੀ ਜ਼ੋਰ ਤੇ ਤੇਜ਼ੀ ਨਾਲ ਚੱਲ ਰਿਹਾ ਸੀ। ਹਿੰਦੂਆਂ ਨੂੰ ਡਰਾਵੇ, ਲਾਲਚ ਜਾਂ ਹੋਰ ਹਰ ਪ੍ਰਕਾਰ ਦੇ ਗ਼ਲਤ ਵਰਤਾਰਿਆਂ ਨੂੰ ਜ਼ੋਰ-ਜ਼ੋਰ ਨਾਲ ਚਲਾਇਆ ਜਾ ਰਿਹਾ ਸੀ। ਇੱਥੋਂ ਤਕ ਲਿਖਤੀ ਸਬੂਤ ਮਿਲਦੇ ਹਨ ਕਿ ਮੁੱਲਾਂ ਮੁਲਾਣੇ ਤਾਂ ਸਮੇਂ ਦੇ ਮੁਲਤਾਨਾਂ ਅਤੇ ਬਾਦਸ਼ਾਹਾਂ ਉੱਪਰ ਭਾਰੂ ਸਨ ਅਤੇ ਦੀਨ ਇਸਲਾਮ ਦੇ ਨਾਂ 'ਤੇ ਉਹ ਕੋਈ ਵੀ ਫੁਰਮਾਨ ਖੁਦ ਜਾਰੀ ਕਰਨ ਦੀ ਹੈਸੀਅਤ ਰੱਖਦੇ ਸਨ। ਇਨ੍ਹਾਂ ਪ੍ਰਸਥਿਤੀਆਂ 'ਚ ਦੇਸ਼ ਦੀ ਮੂਲ ਭਾਸ਼ਾ, ਬੋਲੀਆਂ ਤੇ ਲਿਪੀਆਂ ਨੂੰ ਬਚਾਉਣਾ ਸਮੇਂ ਦੀ ਜ਼ਰੂਰੀ ਪੁਕਾਰ ਸੀ ਜਿਸ ਦੇ ਮੱਦੇ-ਨਜ਼ਰ ਹੀ ਦੂਸਰੇ ਪਾਤਸ਼ਾਹ

ਦੁਆਰਾ ਗੁਰਮੁਖੀ ਲਿਪੀ ਜਾਂ ਵਰਣਮਾਲਾ ਸਿੱਖ ਬੱਚਿਆਂ ਨੂੰ ਸਿਖਾਉਣ ਤੇ ਪੜ੍ਹਾਉਣ ਦਾ ਅਮਲ ਪੂਰੀ ਤਨਦੇਹੀ ਨਾਲ ਨਿਭਾਇਆ। ਗੁਰਬਾਣੀ ਦਾ ਖ਼ਜ਼ਾਨਾ ਗੁਰਮੁਖੀ ਲਿਪੀ 'ਚ ਹੀ ਉਪਲਬਧ ਕਰਾਉਣਾ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਕ ਪ੍ਰਮੁੱਖ ਸੰਕਲਪੀ ਸਰੋਕਾਰ ਰਿਹਾ। ਅਜਿਹਾ ਕਰਦਿਆਂ ਇਵੇਂ ਲੱਗਦਾ ਹੈ ਜਿਵੇਂ ਕਿ ਗੁਰੂ ਜੀ, ਗੁਰੂ ਨਾਨਕ ਪਾਤਸ਼ਾਹ ਦੁਆਰਾ ਅਮਲ 'ਚ ਲਿਆਉਣ ਹਿੱਤ ਪ੍ਰਦਾਨ ਕੀਤੀਆਂ ਦਿਸ਼ਾ-ਸੇਧਾਂ ਦੇ ਅਨੁਰੂਪ ਕਾਰਜਸ਼ੀਲ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਗੁਰੂ ਨਾਨਕ ਪਾਤਸ਼ਾਹ ਦੁਆਰਾ ਕਲਮਬੱਧ ਬਾਣੀ ਦਾ ਖ਼ਜ਼ਾਨਾ ਡੂੰਘੀ ਉਤਸੁਕਤਾ ਦੇ ਨਾਲ ਸੰਭਾਲਿਆ ਗਿਆ ਅਤੇ ਕਿਆਸ ਕੀਤਾ ਜਾ ਸਕਦਾ ਹੈ ਕਿ ਉਨ੍ਹਾਂ ਨੇ ਇਸ ਨੂੰ ਗੁਰਮੁਖੀ ਲਿਪੀ 'ਚ ਪ੍ਰਸਤੁਤ ਕਰਨ ਲਈ ਵੀ ਅਨੇਕ ਪ੍ਰਕਾਰੀ ਕੋਸ਼ਿਸ਼ਾਂ ਕੀਤੀਆਂ ਹੋਣ। ਉਨ੍ਹਾਂ ਨੂੰ ਯਕੀਨੀ ਤੌਰ 'ਤੇ ਆਪਣੇ ਸਮਰੱਥ ਗੁਰੂ ਦੀ ਬਾਣੀ ਨੂੰ ਉਸ ਹੱਥੀਂ ਕਲਮ ਦਵਾਤ ਨਾਲ ਹੀ ਲਿਖਣ ਦੇ ਯੁੱਗ 'ਚ ਸੰਭਾਲਣ ਦਾ ਖਿਆਲ ਆਉਣ ਪੂਰੀ ਤਰ੍ਹਾਂ ਸੰਭਵ ਤੇ ਸੰਭਾਵੀ ਹੈ ਅਤੇ ਇਸ ਦਿਸ਼ਾ 'ਚ ਹੋ ਸਕਦਾ ਹੈ ਕੋਈ ਖੋਜ ਵੀ ਹੋਈ ਹੋਵੇ। ਗੁਰੂ-ਘਰ ਨਾਲ ਪ੍ਰਪੱਕ ਰੂਪ 'ਚ ਜੁੜ ਕੇ ਉਹ ਪੰਜਾਬੀ ਭਾਸ਼ਾ, ਬੋਲੀ ਅਤੇ ਗੁਰਮੁਖੀ ਲਿਪੀ ਨਾਲ ਡੂੰਘੇ ਦਿਲੋਂ ਜੁੜ ਗਏ ਸਨ। ਬਾਲਾਂ ਨੂੰ ਗੁਰਮੁਖੀ ਵਰਣਮਾਲਾ ਸਿਖਾਉਣਾ ਅਰੰਭ ਕਰਨ ਅਤੇ ਚੱਲਦਾ ਰੱਖਣ 'ਚ ਉਨ੍ਹਾਂ ਦੇ ਮਨ-ਮਸਤਕ 'ਚ ਪੰਜਾਬੀ ਭਾਸ਼ਾ, ਪੰਜਾਬੀ ਬੋਲੀ ਅਤੇ ਗੁਰਮੁਖੀ ਲਿਪੀ ਦੀ ਅਗਲੀ ਅਗਲੇਰੀ ਉੱਨਤੀ ਦਾ ਖਿਆਲ ਵਿਦਮਾਨ ਸੀ। ਜਿਹੜੀ ਬਾਣੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਲੋਕਾਂ ਦੇ ਰੂਪ-ਵਿਧਾਨ 'ਚ ਉਚਾਰਨ ਕੀਤੀ ਉਸ ਉੱਪਰ ਉਨ੍ਹਾਂ ਦੇ ਅਪਾਰ ਸਮਰੱਥਾ ਵਾਲੇ ਗੁਰੂ ਦੀ ਰਹਿਮਤ ਦਾ ਅਹਿਸਾਸ ਕਰਨਾ ਸੁਭਾਵਿਕ ਹੈ। ਗੁਰੂ ਨਾਨਕ ਪਾਤਸ਼ਾਹ ਦੀ ਉਚਾਰਨ ਕੀਤੀ ਆਸਾ ਕੀ ਵਾਰ ਖਡੂਰ ਸਾਹਿਬ ਵਿਖੇ ਅੰਮ੍ਰਿਤ ਵੇਲੇ ਦੇ ਕੀਰਤਨ ਸਮੇਂ ਗਾਇਨ ਕਰਨ ਦੀ ਪ੍ਰਪੱਕ ਰਵਾਇਤ ਹੋਂਦ 'ਚ ਆਈ। ਗੁਰੂ ਨਾਨਕ ਪਾਤਸ਼ਾਹ ਨੇ ਬਾਣੀ ਦਾ ਸਾਰਾ ਖ਼ਜ਼ਾਨਾ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਵਾਲੇ ਕਰ ਦਿੱਤਾ ਸੀ ਅਤੇ ਉਨ੍ਹਾਂ ਦੇ ਸਮੇਂ ਹੀ ਗੁਰੂ ਸਾਹਿਬ ਦੀਆਂ ਉਚਾਰਨ ਬਾਣੀਆਂ ਨੂੰ ਹੱਥਾਂ ਨਾਲ ਲਿਖਣ ਦਾ ਮਹੱਤਵਪੂਰਨ ਕਾਰਜ ਸ਼ੁਰੂ ਹੋਇਆ। ਦੂਸਰੀ ਗੱਲ ਪੈੜੇ ਮੋਖੇ ਤੋਂ ਗੁਰੂ ਸਾਹਿਬ ਦੇ ਜੀਵਨ ਬ੍ਰਿਤਾਂਤ ਨੂੰ ਵਾਰਤਕ 'ਚ ਕਲਮਬੱਧ ਕਰਾਉਣ ਦਾ ਕਾਰਜ ਵੀ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ 'ਚ ਇਕ ਅਤਿ ਮਹੱਤਵਪੂਰਨ ਸ਼ੁਭ ਅਰੰਭ ਮੰਨਣਾ ਯੋਗ ਹੈ। ਇਸ ਨਾਲ ਗੁਰਮੁਖੀ ਲਿਪੀ ਨੂੰ ਪ੍ਰਚੱਲਿਤ ਤੇ ਹਰਮਨ-ਪਿਆਰੀ ਕਰਨ ਦੀਆਂ ਸੰਭਾਵਾਵਾਂ ਬਣੀਆਂ ਗੁਰਮੁਖੀ 'ਚ ਹੱਥੀਂ ਲਿਖੀਆਂ ਜਾਣ ਵਾਲੀਆਂ ਲੱਗਭਗ ਅੱਧੀ ਕੁ ਦਰਜਨ ਹੋਰ ਸਾਥੀਆਂ ਵੀ ਗੁਰਮੁਖੀ ਲਿਪੀ 'ਚ ਹੱਥੀਂ ਲਿਖੇ ਵਿਭਿੰਨ ਸਿੱਖ ਸੰਪ੍ਰਦਾਇ/ ਸੰਪਰਦਾਵਾਂ ਨਾਲ ਜੁੜੇ ਸਿੱਖਾਂ ਦਾ ਮੁੱਢਲਾ ਮਹੱਤਵਪੂਰਨ ਕਾਰਜ ਸਵੀਕਾਰ ਕਰਨਾ ਚਾਹੀਦਾ ਹੈ। ਵਾਰਤਕ ਨੂੰ ਪੜ੍ਹਨਾ ਸਮਝਣਾ ਬਾਣੀਆਂ ਦੀਆਂ ਰਮਜ਼ਾਂ ਨੂੰ ਪਕੜ 'ਚ

ਨਾਲੋਂ ਤੁਲਨਾਤਮਿਕ ਰੂਪ 'ਚ ਕਿਤੇ ਜ਼ਿਆਦਾ ਸੁਖਾਲਾ ਸੀ ਤੇ ਇਵੇਂ ਗੁਰਮੁਖੀ ਲਿਪੀ 'ਚ ਪੰਜਾਬੀ ਭਾਸ਼ਾ/ਬੋਲੀ ਨੂੰ ਲਿਖਤੀ ਰੂਪ 'ਚ ਸਾਕਾਰ ਕਰਨਾ ਇਕ ਅਜਿਹਾ ਕਾਰਜ ਸੀ ਜਿਸ ਨੂੰ ਮੂਲ ਰੂਪ 'ਚ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹੀ ਅਰੰਭਿਆ ਕਿਉਂ ਜੋ ਉਨ੍ਹਾਂ ਦੇ ਮਨ-ਮਸਤਕ 'ਚ ਆਪਣੇ ਸਮਰੱਥ ਗੁਰੂ ਦੇ ਗੁਰਮਤਿ ਸਿਧਾਂਤ ਤੇ ਵਿਚਾਰਧਾਰਾ ਇਸ ਦੇਸ਼-ਭੂਖੰਡ 'ਚ ਵਿਆਪਕ ਤੌਰ 'ਤੇ ਪਾਸਾਰਨ ਦੀ ਸੂਚੀ ਉਮੰਗ ਸੀ।

ਗੁਰੂ ਨਾਨਕ ਸਾਹਿਬ ਅਤੇ ਉਨ੍ਹਾਂ ਦੀ ਛਤਰ-ਛਾਇਆ 'ਚ ਉਭਰੇ ਭਾਈ ਲਹਿਣਾ ਜੀ ਨੂੰ ਕੁਦਰਤ ਵੱਲੋਂ ਭਾਵੇਂ ਸਿੱਖਾਂ ਦੀ ਅਗਵਾਈ ਕਰਨ ਦਾ ਇਕ ਸੀਮਿਤ ਜਿਹਾ ਸਮਾਂ ਹੀ ਮਿਲਿਆ ਪਰੰਤੂ ਆਪ ਜੀ ਨੇ ਗੁਰੂ ਨਾਨਕ ਸਾਹਿਬ ਚਲਾਈ ਗਈ ਸਮਾਜਿਕ, ਧਾਰਮਿਕ, ਅਧਿਆਤਮਿਕ ਅਤੇ ਰਾਜਨੀਤਿਕ ਉਥਾਨ ਦੀ ਲਹਿਰ ਨੂੰ ਅੱਗੇ ਤੋਰਨਾ 'ਚ ਲਾਸਾਨੀ ਇਤਿਹਾਸਿਕ ਯੋਗਦਾਨ ਪਾਇਆ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹੀ ਨਿਗਰਾਨੀ 'ਚ ਖਡੂਰ ਸਾਹਿਬ ਵਿਖੇ ਗੁਰੂ-ਘਰ 'ਚ ਕੀਰਤਨ ਦੀ ਸ਼ੁਰੂਆਤ ਕੀਤੀ ਜਿਸ ਪਿੱਛੇ ਮੂਲ ਪ੍ਰੇਰਨਾ ਗੁਰੂ ਨਾਨਕ ਸਾਹਿਬ ਦੁਆਰਾ ਆਪਣੀਆਂ ਉਦਾਸੀਆਂ ਦੌਰਾਨ ਆਪਣੇ ਹੀ ਨਗਰ ਦੇ ਸੰਗੀਤ ਦੀ ਡੂੰਘੇਰੀ ਸਮਝ ਰੱਖਣ ਵਾਲੇ ਭਾਈ ਮਰਦਾਨਾ ਜੀ ਨੂੰ ਅੰਗ-ਸੰਗ ਰੱਖਣ ਦੀ ਇਤਿਹਾਸਿਕ ਉਦਾਹਰਨ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਵਿਖੇ ਭਾਈ ਬਲਵੰਡ ਜੀ ਅਤੇ ਭਾਈ ਸੱਤਾ ਜੀ ਨੂੰ ਉਨ੍ਹਾਂ ਦੀ ਅਸੀਮ ਸਮਰੱਥਾ ਨੂੰ ਜਾਂਚਦਿਆਂ ਰੋਜ਼ਾਨਾ ਕੀਰਤਨ ਕਰਨ ਦੀ ਸੇਵਾ ਬਖਸ਼ੀ।

ਲੱਗਭਗ ਚਾਰ ਹਜ਼ਾਰ ਵਰ੍ਹੇ ਪਹਿਲਾਂ ਪੰਜਾਬ ਦੀ ਧਰਤੀ ਉੱਪਰ ਆਰੀਅਨ ਲੋਕਾਂ ਦਾ ਇਕ ਦੂਸਰਾ ਟੋਲਾ ਆਇਆ ਜਿਸ ਨੇ ਪੁਰਾਣੇ ਵੱਸੇ ਹੋਏ ਆਰੀਅਨ ਲੋਕਾਂ ਨੂੰ ਪਛਾੜਨ ਦਾ ਵੀ ਯਤਨ ਕੀਤਾ ਅਤੇ ਫਿਰ ਨਵਾਂ ਆਇਆ ਇਹ ਟੋਲਾ ਪੂਰਬੀ ਪੰਜਾਬ 'ਚ ਉਦੋਂ ਵਗਦੀ ਸੁਰਸਤੀ ਨਦੀ ਦੇ ਕਿਨਾਰੇ ਆ ਵੱਸਿਆ ਅਤੇ ਇਨ੍ਹਾਂ ਦੀ ਬੋਲੀ ਮੂਲ ਪੰਜਾਬੀ ਨਾਲੋਂ ਕਾਫ਼ੀ ਵੱਖਰੀ ਨੁਹਾਰ ਵਾਲੀ ਹੋਈ। ਹੁਣ ਇਹਨੂੰ ਪਿਸਾਚੀ ਕਿਹਾ ਜਾਂਦਾ ਹੈ ਅਤੇ ਇਹ ਕਸ਼ਮੀਰੀ ਬੋਲੀ ਨਾਲ ਕਾਫੀ ਸਾਂਝ ਰੱਖਦੀ ਹੈ। ਵੈਦਿਕ ਸੰਸਕ੍ਰਿਤ, ਪਾਲੀ, ਪ੍ਰਾਕ੍ਰਿਤਾਂ ਅਤੇ ਅਪਭ੍ਰੰਸ਼ ਪੰਜਾਬੀ ਭਾਸ਼ਾ ਤੇ ਬੋਲੀ ਦੀਆਂ ਮੂਲ ਸ੍ਰੋਤ ਰੂਪ ਭਾਸ਼ਾਵਾਂ ਹਨ, ਇਹ ਜਾਇਜ਼ਾ ਸੁਪ੍ਰਸਿੱਧ ਪੰਜਾਬੀ ਵਿਦਵਾਨ ਤੇ ਖੋਜੀ ਪ੍ਰੋ. ਪਿਆਰਾ ਸਿੰਘ ਪਦਮ ਦੀ ਪੁਸਤਕ 'ਪੰਜਾਬੀ ਬੋਲੀ ਦਾ ਇਤਿਹਾਸ ੧੯੯੫ ਦੇ ਤੀਸਰੇ ਸੰਸਕਰਣ ਦੇ ਮੁਤਾਬਿਕ ਹੈ। ਪੰਜਾਬੀ ਭਾਸ਼ਾ ਦੀ ਅਤਿ ਡੂੰਘੇਰੀ ਖੋਜ ਪਦਮ ਜੀ ਦੀ ਇਸ ਪੁਸਤਕ 'ਚੋਂ ਲਾਹਾ ਲੈਣ ਯੋਗ ਹੈ। ਪਦਮ ਜੀ ਦੁਆਰਾ ਪੰਜਾਬੀ ਭਾਸ਼ਾ ਦੀ ਧੁਨੀ ਬਣਤਰ, ਸ਼ਬਦ ਬਣਤਰ, ਵਾਕ ਬਣਤਰ ਅਤੇ ਅਰਥ ਬਣਤਰ ਬਾਰੇ ਕਾਫੀ ਵਿਸਥਾਰ ਸਹਿਤ ਅਤੇ ਪੂਰਨ ਰੂਪ 'ਚ ਪ੍ਰਮਾਣਿਕ ਲਿਖਿਆ ਹੈ, ਜੋ ਕਿ ਹਰੇਕ ਪੰਜਾਬੀ ਭਾਸ਼ਾ ਦੇ ਮੂਲ ਅਤੇ ਵਿਕਾਸ ਨੂੰ ਜਾਣਨ ਵਾਲੇ ਜਗਿਆਸੂ ਲਈ ਲਾਹਾ ਲੈਣ ਯੋਗ ਹੈ।

ਸਾਨੂੰ ਪੰਜਾਬੀ ਭਾਸ਼ਾ ਉੱਪਰ ਮਾਣ ਕਰਨ ਵਾਲਿਆਂ ਨੂੰ ਤਾਂ ਇਹ ਪੜ੍ਹਨਾ ਹੀ ਨਹੀਂ ਮੁੜ੍ਹਨਾ ਵੀ ਬਣਦਾ ਹੈ।

ਪ੍ਰੋ. ਪਦਮ ਹੋਰਾਂ ਮੁਤਾਬਿਕ ਪੰਜਾਬੀ ਸ਼ਬਦ ਭੰਡਾਰ ਅਨੰਤ ਅਤੇ ਅਥਾਹ ਹੈ। ਇਸ ਦਾ ਤਤਸਮ ਦੇ ਨਾਲ-ਨਾਲ ਤਦਭਵ ਭਾਵ ਕਿ ਸਰਲ ਰੂਪ 'ਚ ਪਰਿਵਰਤਿਤ ਹੋਏ ਸ਼ਬਦਾਂ ਦਾ ਭੰਡਾਰ ਵੀ ਕੋਈ ਬੜਾ ਵਿਆਪਕ ਹੈ। ਪ੍ਰੋਫ਼ੈਸਰ ਸਾਹਿਬ ਨੇ ਪੰਜਾਬੀ ਦੀ ਸ਼ਬਦਾਵਲੀ ਦੀ ਦ੍ਰਾਵੜੀ, ਸੰਸਕ੍ਰਿਤ, ਪਾਲੀ ਯੂਨਾਨੀ, ਤੁਰਕੀ, ਫ਼ਾਰਸੀ ਕਾਲ ਹੀ ਨਹੀਂ ਸਗੋਂ ਪੁਰਤਗਾਲੀ, ਅੰਗਰੇਜ਼ੀ ਆਦਿ ਭਾਸ਼ਾਵਾਂ ਕਾਲ ਵੀ ਕਾਫੀ ਡੂੰਘੀ ਸਾਂਝ ਵੀ ਸਿੱਧ ਕੀਤੀ ਹੈ।

ਗੁਰਮੁਖੀ ਲਿਪੀ ਬਾਰੇ ਵੀ ਪ੍ਰੋ. ਪਦਮ ਜੀ ਦੀ ਖੋਜ ਡੂੰਘੀ ਤਰ੍ਹਾਂ ਪੜ੍ਹਨ ਤੇ ਵਾਚਣਯੋਗ ਹੈ। ਲਿਪੀ ਦੀ ਕਾਢ ਸੰਸਾਰ ਭਰ ਦੀ ਇਕ ਬਹੁਤ ਹੀ ਡੂੰਘੀ, ਮਹੱਤਵਪੂਰਨ ਤੇ ਅਰਥ ਭਰਪੂਰ ਕਾਢ ਹੈ ਜਿਸ ਦੇ ਆਧਾਰ 'ਤੇ ਅੱਜ ਸਮੂਹ ਸੰਸਾਰ 'ਚ ਬਹੁਪੱਖੀ ਵਿਕਾਸ ਸਿਖਰਾਂ ਨੂੰ ਛੂਹ ਰਿਹਾ ਨਜ਼ਰ ਆਉਂਦਾ ਹੈ। ਬੋਲੀ ਅਤੇ ਲਿਪੀ ਦੋਨ੍ਹਾਂ ਬਾਰੇ ਹੀ ਪ੍ਰਾਚੀਨ ਕਾਲ ਤੋਂ ਦੈਵੀ ਉਤਪਤੀ ਦੇ ਸਿਧਾਂਤ ਨੂੰ ਵਧੇਰੇ ਮਾਨਤਾ ਮਿਲਦੀ ਆਈ ਹੈ ਪਰੰਤੂ ਅੱਜ ਇਸ ਦੇ ਯਥਾਰਥਕ ਵਿਗਿਆਨਿਕ ਤੇ ਵਿਵਿਹਾਰਕ ਆਧਾਰਾਂ ਦੀ ਬਿਨਾਅ 'ਤੇ ਵੀ ਡੂੰਘੇਰੀ ਖੋਜ ਹੋ ਚੁੱਕੀ ਹੈ ਜਿਸਨੂੰ ਲੱਗਭਗ ਪੂਰਨ ਮਾਨਤਾ ਮਿਲ ਚੁੱਕੀ ਹੈ। ਗੁਰਮੁਖੀ ਲਿਪੀ ਉਂਝ ਤੁਲਨਾਤਮਿਕ ਰੂਪ 'ਚ ਦੇਵਨਾਗਰੀ ਨਾਲੋਂ ਕਾਫੀ ਵਧੇਰੇ ਸਰਲ ਹੈ ਅਤੇ ਅੱਖਰਾਂ ਦੀ ਬਨਾਵਟ ਸੁੰਦਰਤਾ, ਸਹਜ ਦੇ ਨਾਲ-ਨਾਲ ਸਪੱਸ਼ਟਤਾ ਤੇ ਸਰਲਤਾ ਦੇ ਗੁਣਾਂ ਦੀ ਵੀ ਝਲਕ ਦਿੰਦੀ ਹੈ

ਪੰਜਾਬੀ ਬੋਲੀ ਅਤੇ ਗੁਰਮੁਖੀ ਲਿਪੀ ਨੂੰ ਭਾਵੇਂ ਕੋਈ ਗੰਭੀਰ ਖਤਰਾ ਤਾਂ ਦਰਪੇਸ਼ ਨਹੀਂ ਹੈ ਪਰੰਤੂ ਫਿਰ ਵੀ ਇਸ ਦੇ ਬੋਲਚਾਲ ਵਾਲੇ ਅਤੇ ਲਿਖਤੀ ਰੂਪ ਨੂੰ ਦਰਪੇਸ਼ ਕਈ ਚੁਣੌਤੀਆਂ ਦੇ ਅਸੀਂ ਅੱਜ ਸਨਮੁਖ ਹਾਂ। ਉਦਾਹਰਨ ਦੇ ਤੌਰ 'ਤੇ ਰੋਮਨ ਲਿਪੀ ਬਾਹਰੋਂ ਆਈ ਹੋਣ 'ਤੇ ਗੁਰਮੁਖੀ ਲਿਪੀ ਨੂੰ ਪਛਾੜਨ ਦੀ ਸਥਿਤੀ ਹੋ ਰਹੀ ਦਿੱਸ ਰਹੀ ਹੈ। ਅੱਜ ਮੋਬਾਇਲਾਂ ਉੱਤੇ ਅੰਗਰੇਜ਼ੀ ਭਾਸ਼ਾ, ਅੰਗਰੇਜ਼ੀ ਬੋਲੀ ਅਤੇ ਅੰਗਰੇਜ਼ੀ (ਰੋਮਨ) ਅੱਖਰਾਂ ਦਾ ਹੀ ਦਬਦਬਾ ਵੇਖਣ 'ਚ ਆ ਰਿਹਾ ਹੈ। ਪੰਜਾਬੀ ਜ਼ੁਬਾਨ ਜਾਂ ਬੋਲੀ ਨੂੰ ਲਿਖਤੀ ਰੂਪ 'ਚ ਮੋਬਾਇਲਾਂ ਉੱਪਰ ਰੋਮਨ ਅੱਖਰਾਂ 'ਚ ਲਿਖਣ ਦਾ ਰਿਵਾਜ਼ ਗੁਰਮੁਖੀ ਦੇ ਪਾਸਾਰ ਉੱਪਰ ਇਕ ਪ੍ਰਕਾਰ ਦੀ ਰੋਕ ਹੈ। ਪੰਜਾਬੀ ਬੋਲੀ ਨੂੰ ਘਰ-ਪਰਵਾਰਿਕ ਦਾਇਰੇ, ਸਮਾਜਿਕ, ਵਿੱਦਿਅਕ, ਕਾਰੋਬਾਰੀ ਅਦਾਰਿਆਂ 'ਚੋਂ ਸੁਚੇਤ/ਅਚੇਤ ਦੋਨੋਂ ਤਰ੍ਹਾਂ ਬਾਹਰ ਕੱਢਣ ਦੇ ਯਤਨਾਂ ਨੂੰ ਕਦਾਚਿਤ ਸਲਾਹੁਣਾ ਤਾਂ ਕਦੇ ਵੀ ਨਹੀਂ ਚਾਹੀਦਾ ਬਲਕਿ ਪੰਜਾਬੀ ਦੇ ਸ਼ੁਭਚਿੰਤਕਾਂ ਅਤੇ ਗੁਰਮੁਖੀ ਲਿਪੀ ਨਾਲ ਪਿਆਰ ਕਰਨ ਵਾਲਿਆਂ ਨੂੰ ਇਨ੍ਹਾਂ ਅਣਚਾਹੇ ਵਰਤਾਰਿਆਂ ਨੂੰ ਰੋਕਣ ਲਈ ਕਮਰਕੱਸਾ ਕਰਨੀ ਦੀ ਜ਼ਰੂਰਤ ਹੈ। ■

# ਗੁਰੂ ਵਰੋਸਾਈ ਗੁਰਮੁਖੀ

*-ਡਾ. ਸਰਬਜੀਤ ਕੌਰ ਸੰਧਾਵਾਲੀਆ**

ਗੁਰਮੁਖੀ ਤੋਂ ਭਾਵ ਹੈ ਉਹ ਬੋਲੀ ਜੋ ਗੁਰੂ ਸਾਹਿਬਾਨ ਜੀ ਨੇ ਆਪਣੇ ਪਾਵਨ ਮੁਖ ਤੋਂ ਉਚਾਰੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੀ ਮੁਬਾਰਕ ਰਸਨਾ ਤੋਂ ਗੁਰਮੁਖੀ ਵਿਚ ਗੁਰਬਾਣੀ ਉਚਾਰੀ। ਗੁਰਮੁਖੀ ਅੱਖਰਾਂ ਨੂੰ ਤਰਤੀਬ ਦੂਜੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਦਿੱਤੀ। ਦੂਜੇ ਪਾਤਸ਼ਾਹ ਜੀ ਨੇ ਗੁਰਮੁਖੀ ਦੇ ਸਕੂਲ ਅਰੰਭ ਕੀਤੇ ਸਨ। ਜੋ ਹੋਰ ਬੋਲੀਆਂ ਹਨ ਜਿਵੇਂ— ਅੰਗਰੇਜ਼ੀ, ਫਰੈਂਚ ਆਦਿ, ਇਹ ਦੁਨੀਆ ਵਿਚ ਵਿਚਰਨ ਲਈ ਹਨ। ਇਨ੍ਹਾਂ ਬੋਲੀਆਂ ਰਾਹੀਂ ਇੱਕ-ਦੂਜੇ ਨਾਲ ਗੱਲਬਾਤ ਕੀਤੀ ਜਾਂਦੀ ਹੈ ਪਰ ਜੋ ਗੁਰਮੁਖੀ ਹੈ, ਉਹ ਪਰਮਾਤਮਾ ਦੀ ਬੋਲੀ ਹੈ। ਇਸ ਬੋਲੀ ਵਿਚ ਆਪ ਪਰਮਾਤਮਾ ਬੋਲਿਆ। ਗੁਰੂ ਮੁਖ ਤੋਂ ਉੱਚਰੀ ਬਾਣੀ ਨੂੰ ਗੁਰਮੁਖੀ ਰਾਹੀਂ ਅੰਕਿਤ ਕੀਤਾ ਗਿਆ। ਇਕ ਸਿੱਖ ਵਾਸਤੇ ਗੁਰਮੁਖੀ ਮਹਾਂਪਵਿੱਤਰ ਹੈ ਕਿਉਂਕਿ ਇਹ ਗੁਰੂ ਸਾਹਿਬਾਨ ਦੀ ਸਿਰਜੀ ਹੋਈ ਹੈ ਅਤੇ ਇਸ ਵਿਚ 'ਧੁਰ ਕੀ ਬਾਣੀ' ਲਿਖੀ ਹੋਈ ਹੈ। ਉਸ ਸਮੇਂ ਗੁਰਬਾਣੀ ਲਿਖਣ ਲਈ ਪੰਜਾਬ ਵਿਚ ਪ੍ਰਚਲਿਤ ਲਿਪੀਆਂ ਵਿੱਚੋਂ ਕੋਈ ਵੀ ਢੁਕਵੀਂ ਨਹੀਂ ਸੀ। ਗੁਰਬਾਣੀ ਨੂੰ ਲਿਖਤੀ ਰੂਪ ਵਿਚ ਸੁਰੱਖਿਅਤ ਕਰਨ ਲਈ ਨਵੀਂ ਲਿਪੀ ਦਾ ਨਿਰਮਾਣ ਜ਼ਰੂਰੀ ਸੀ :

*ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੬੬)*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਗ ਆਸਾ ਮਹਲਾ ੧ ਪਟੀ ਲਿਖੀ ਵਿਚ ਪਹਿਲੀਆਂ ਲਿਪੀਆਂ ਦੀ ਸਮੀਖਿਆ ਕਰ ਕੇ ਨਵੀ ਲਿਪੀ ਗੁਰਮੁਖੀ ਦੇ ਨਿਰਮਾਣ ਦਾ ਆਧਾਰ ਆਪ ਤਿਆਰ ਕੀਤਾ ਸੀ। ਕਵੀ ਕੰਕਨ ਨੇ ਲਿਖਿਆ ਹੈ:

*ਏਹ ਕੀਆ ਉਪਕਾਰ ਬਡਾ ਗੁਰ ਅਛਰ ਬੇਦਨ ਕੇ ਪਲਟਾਏ।*
*ਗੁਰਮੁਖਿ ਅਖਯਰ ਕੀਨੈ ਤਬੈ ਜਬ ਕੈ ਸਿਉ ਕੋ ਨਰ ਕਸਟ ਨਾ ਪਾਏ।*

'ਪੁਰਾਤਨ ਜਨਮਸਾਖੀ' ਅਨੁਸਾਰ ਪਟੀ ਬਾਣੀ ਦਾ ਉਚਾਰਨ ਉਦੋਂ ਹੋਇਆ ਸੀ ਜਦੋਂ ਸੱਤ ਸਾਲਾਂ ਦੀ ਉਮਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਾਂਧੇ ਕੋਲ ਪੜ੍ਹਨ ਲਈ ਭੇਜਿਆ ਗਿਆ ਸੀ। ਪਾਂਧੇ ਨੇ ਮਹਾਰਾਜ ਜੀ ਨੂੰ ਇੱਕ ਫੱਟੀ 'ਤੇ ਹਿੰਦੀ ਵਿਚ क ख ग ਲਿਖ ਕੇ ਦਿੱਤਾ ਅਤੇ ਕਿਹਾ ਕਿ ਇਸ ਉੱਪਰ ਪੱਕੀ ਸਿਆਹੀ ਨਾਲ ਲਿਖ ਕੇ ਯਾਦ ਕਰੋ। ਮਹਾਰਾਜ ਜੀ ਪਾਂਧੇ ਨੂੰ ਕਹਿੰਦੇ ਕਿ ਇਨ੍ਹਾਂ ਅੱਖਰਾਂ ਦਾ ਕੀ ਮਤਲਬ ਹੈ? ਇਹ ਜੋ ਕੁਝ ਤੁਸੀਂ 'ਪੜ੍ਹ' ਰਹੇ ਹੋ, ਇਹ ਤਾਂ ਦੁਨੀਆ ਦੇ ਕੰਮ ਚਲਾਉਣ ਲਈ ਹੈ ਜਿਸ

*ਦਰਬਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਬੁਲੰਦਪੁਰੀ ਸਾਹਿਬ, ਤਹਿ: ਨਕੋਦਰ-੧੪੪੦੪੧; (ਜ਼ਿਲ੍ਹਾ ਜਲੰਧਰ) ਮੋ. +੯੧੯੮੧੪੭੧੬੩੬੭

ਨਾਲ ਦੁਨੀਆ ਵਿਚ ਸੰਬੰਧ ਪੈਦਾ ਹੁੰਦਾ ਹੈ ਅਤੇ ਫਿਰ ਉਹ ਬੰਧਨ ਬਣਦਾ ਹੈ। ਤੁਸੀਂ ਸਾਨੂੰ ਜਨਮ-ਮਰਨ ਵਿੱਚੋਂ ਨਿਕਲਣ ਦੀ ਪੜ੍ਹਾਈ ਕਰਾਓ। ਪਾਂਧਾ ਹੈਰਾਨ ਹੋ ਗਿਆ ਅਤੇ ਕਹਿਣ ਲੱਗਾ ਕਿ ਉਹ ਤਾਂ ਮੈਨੂੰ ਪਤਾ ਨਹੀਂ ਹੈ, ਜੇ ਤੁਹਾਨੂੰ ਪਤਾ ਹੈ ਤਾਂ ਮੈਨੂੰ ਦੱਸੋ। ਮਹਾਰਾਜ ਜੀ ਨੇ ਤਖਤੀ ਦਾ ਦੂਸਰਾ ਪਾਸਾ ਉਲਟਾ ਕੇ ਉਸ ਉੱਪਰ ਗੁਰਮੁਖੀ ਦੇ ਅੱਖਰ ਲਿਖੇ ਅਤੇ ਫਿਰ ਹਰ ਇੱਕ ਅੱਖਰ ਦਾ ਮਤਲਬ ਪਾਂਧੇ ਨੂੰ ਸਮਝਾਇਆ। ਮਹਾਰਾਜ ਦੀ ਨੇ ਇਹ ਸਭ ਤੋਂ ਪਹਿਲੀ ਬਾਣੀ ਉਚਾਰੀ ਜਿਸ ਨੂੰ ਆਦਿ ਬਾਣੀ ਕਰ ਕੇ ਵੀ ਜਾਣਿਆ ਜਾਂਦਾ ਹੈ। ਸਭ ਤੋਂ ਪਹਿਲਾਂ ਆਪ ਜੀ ਦੇ ਮੁਖ ਵਿੱਚੋਂ 'ਸ' ਸ਼ਬਦ ਨਿਕਲਿਆ ਗੁਰਮੁਖੀ ਵਿਚ ਇਸ ਦਾ ਭਾਵ ਹੈ- ਸ੍ਰੇਸ਼ਟ, ਉੱਤਮ। ਜਿਸ ਸ਼ਬਦ ਅੱਗੇ ਸੱਸਾ ਲੱਗ ਜਾਏ ਉਹ ਸ਼ਬਦ ਸ੍ਰੇਸ਼ਟ ਗੁਣਾਂ ਵਾਲਾ ਹੋ ਜਾਂਦਾ ਹੈ। ਆਪ ਜੀ ਨੇ ਉਚਾਰਿਆ :

*ਰਾਗੁ ਆਸਾ ਮਹਲਾ ੧ ਪਟੀ ਲਿਖੀ ੧ੴ ਸਤਿਗੁਰ ਪ੍ਰਸਾਦਿ ॥*
*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥*
*ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ ॥੧॥*
*ਮਨ ਕਾਹੇ ਭੂਲੇ ਮੂੜ ਮਨਾ ॥*
*ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ ਰਹਾਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਮਹਾਰਾਜ ਜੀ ਨੇ ਫੁਰਮਾਇਆ ਕਿ ਜੋ 'ਸ' ਅੱਖਰ ਅਸੀਂ ਲਿਖਿਆ ਹੈ, ਇਸ ਦਾ ਅਰਥ ਹੈ ਕਿ ਇਹ ਸੱਚਾ ਪਰਮੇਸ਼ਰ ਕਹਿੰਦਾ ਹੈ, ਜਿਸ ਨੇ ਸ੍ਰਿਸ਼ਟੀ ਸਾਜੀ ਹੈ, ਜੋ ਸਾਰਿਆਂ ਦਾ ਮਾਲਕ ਹੈ, ਪਾਂਧਾ ਜੀ, ਜੇ ਤੁਹਾਡੇ ਅੱਖਰ ਪਰਮੇਸ਼ਰ ਜੀ ਦੀ ਯਾਦ ਨਹੀਂ ਦਿਵਾਉਂਦੇ ਫਿਰ ਅਸੀਂ ਉਹ ਪੜ੍ਹਨਾ ਨਹੀਂ ਚਾਹੁੰਦੇ। ਫਿਰ ਮਹਾਰਾਜ ਜੀ ਨੇ ਦੂਸਰਾ ਅੱਖਰ 'ੲ' ਲਿਖਿਆ ਜਿਸ ਦਾ ਭਾਵ ਹੈ ਕਿ ਪਰਮੇਸ਼ਰ ਇੱਕ ਹੈ, ਹਰ ਇੱਕ ਚੀਜ਼ ਉਸ ਤੋਂ ਹੀ ਪੈਦਾ ਹੁੰਦੀ ਹੈ:

*ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥*
*ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ ॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਉਸ ਤੋਂ ਅੱਗੇ 'ੳ' ਅੱਖਰ ਲਿਖਿਆ ਅਤੇ ਉਸ ਦਾ ਭਾਵ ਸਮਝਾਇਆ :

*ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ ॥*
*ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ੀ ਸਚੁ ਕਮਾਇਆ ॥੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਜਿਹੜਾ ਨਾਮ ਜਪੇ ਅਤੇ ਸੱਚ ਕਮਾਵੇ ਉਸ ਨੂੰ ਗਿਆਨ ਰੂਪੀ ਫ਼ਲ ਮਿਲਦਾ ਹੈ:

*ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ॥*

*ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਫਿਰ ਆਪ ਜੀ ਨੇ 'ਕ' ਅੱਖਰ ਲਿਖ ਕੇ ਉਸ ਦਾ ਭਾਵ ਸਮਝਾਇਆ :

*ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥*
*ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥੫॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ ਜਦੋਂ ਵਾਲ ਚਿੱਟੇ ਹੋ ਜਾਣਗੇ ਤਾਂ ਕੱਕਾ ਅੱਖਰ ਯਾਦ ਕਰਾਵੇਗਾ ਕਿ ਮੌਤ ਆ ਰਹੀ ਹੈ ਅਤੇ ਤੂੰ ਦੁਨੀਆ ਦੇ ਬੰਧਨਾਂ ਵਿਚ ਜਕੜਿਆ ਹੋਇਆ ਹੈਂ। ਫਿਰ 'ਖ' ਅੱਖਰ ਆਉਂਦਾ ਹੈ:

*ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ॥*
*ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ ॥੬॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ ਖੁਦ੍ਹਾ ਨੇ ਸਾਨੂੰ ਸਾਹਾਂ ਦਾ ਖਰਚ ਦੇ ਕੇ ਭੇਜਿਆ ਹੈ ਅਤੇ ਸਾਨੂੰ ਖਰੀਦ ਕੇ ਸੱਚਾ ਸੌਦਾ ਕਰਨ ਦੀ ਪੂੰਜੀ ਦਿੱਤੀ ਹੈ। ਫਿਰ 'ਗ' ਅੱਖਰ ਰਾਹੀਂ ਸਮਝਾਉਂਦੇ ਹਨ :

*ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ ॥*
*ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕੀਆ ॥੭॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ ਜੋ ਕੱਚਾ ਭਾਂਡਾ ਦੇ ਕੇ ਪਰਮਾਤਮਾ ਸਾਨੂੰ ਸੰਸਾਰ ਵਿਚ ਭੇਜਦੇ ਹਨ, ਉਸ ਨੂੰ ਸਾਹਾਂ ਦੀ ਗਾਨੀ ਨਾਲ ਪੱਕਾ ਕਰਨਾ ਹੈ ਪਰ ਜਿਨ੍ਹਾਂ ਦੇ ਭਾਂਡੇ ਕੱਚੇ ਰਹਿ ਜਾਣਗੇ, ਉਨ੍ਹਾਂ ਨੂੰ ਚੁਰਾਸੀ ਦੀ ਆਵੀ ਵਿਚ ਪੈਣਾ ਪਵੇਗਾ। ਫਿਰ 'ਘ' ਦੱਸਦਾ ਹੈ :

*ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥*
*ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ ॥੮॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ ਸੇਵਕ ਦੀ ਘਾਲਣਾ ਥਾਇ ਪੈਂਦੀ ਹੈ ਜੇ ਉਹ ਗੁਰੂ ਦੇ ਸ਼ਬਦ ਨਾਲ ਜੁੜਿਆ ਰਹੇ। ਹਰ ਇਕ ਦਸ਼ਾ ਵਿਚ ਸਮ ਰਹਿ ਕੇ ਵਾਹਿਗੁਰੂ ਜੀ ਨੂੰ ਹਿਰਦੇ ਵਿਚ ਵਸਾਵੇ। ਫਿਰ 'ਚ' ਸ਼ਬਦ ਕਹਿੰਦਾ ਹੈ :

*ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ ॥*
*ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ ॥੯॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ ਪਰਮਾਤਮਾ ਨੇ ਚਾਰ ਜੁਗ, ਚਾਰ ਵੇਦ, ਚਾਰ ਖਾਣੀਆਂ ਬਾਣੀਆਂ ਸਾਜੀਆਂ ਹਨ। ਉਹ ਸਭ ਕੁਝ ਆਪ ਹੀ ਰਚ ਰਹੇ ਹਨ ਪਰ ਉਹ ਆਪ ਨਿਰਲੇਪ ਹਨ। ਫਿਰ

'ਛ' ਅੱਖਰ ਰਾਹੀਂ ਸਮਝਾਉਂਦੇ ਹਨ :

*ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ ॥*
*ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ ॥੧੦॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਜਿਸ ਉੱਪਰ ਬਖ਼ਸ਼ਿਸ਼ ਹੋ ਜਾਵੇ, ਉਹਨੂੰ ਗੁਰੂ ਮਿਲਦਾ ਹੈ ਅਤੇ ਭਰਮ ਦੂਰ ਹੋ ਜਾਂਦਾ ਹੈ। 'ਜ' ਅੱਖਰ ਸਾਨੂੰ ਦੱਸਦਾ ਹੈ ਕਿ ਜਨ ਬਣ ਕੇ, ਹਉਮੈਂ ਤਿਆਗ ਕੇ ਪਰਮਾਤਮਾ ਤੋਂ ਖ਼ੈਰ ਮੰਗਣੀ ਹੈ :

*ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ॥*
*ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ ॥੧੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਫਿਰ 'ਝ' ਅੱਖਰ ਰਾਹੀਂ ਉਪਦੇਸ਼ ਬਖ਼ਸ਼ਦੇ ਹਨ:

*ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ ॥*
*ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ ॥੧੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਉਸ ਨੇ ਜੋ-ਜੋ ਸਾਨੂੰ ਦੇਣਾ ਹੈ, ਜਿਸ ਤਰੀਕੇ ਨਾਲ ਰਿਜਕ ਦੇਣਾ ਹੈ, ਉਹ ਸਾਡੇ ਮੱਥੇ 'ਤੇ ਲਿਖਿਆ ਹੋਇਆ ਹੈ, ਇਸ ਲਈ ਫਿਕਰ ਨਹੀਂ ਕਰਨਾ। ਫਿਰ 'ਞ' ਅੱਖਰ ਰਾਹੀਂ ਦੱਸਦੇ ਹਨ :

*ਞੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ ॥*
*ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ ॥੧੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਹਰ ਪਾਸੇ ਇੱਕੋ ਜੋਤਿ ਪਾਸਾਰਾ ਹੈ, ਦੂਜਾ ਕੋਈ ਹੈ ਹੀ ਨਹੀਂ। ਫਿਰ 'ਟ' ਅੱਖਰ ਲਿਖਿਆ ਜਿਸ ਦਾ ਭਾਵ ਹੈ :

*ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ ॥*
*ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਭਾਵ ਵਿਅਰਥ ਸਮਾਂ ਨਹੀਂ ਗੁਆਉਣਾ ਕਿਉਂਕਿ ਸਾਡੇ ਕੋਲ ਗਿਣਤੀ ਦੇ ਸੁਆਸ ਹਨ। 'ਠ' ਅੱਖਰ ਸਮਝਾਉਂਦਾ ਹੈ :

*ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ ॥*
*ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ ॥੧੫॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਭਾਵ ਪ੍ਰਭੂ ਦੇ ਚਰਨਾਂ ਨਾਲ ਚਿੱਤ ਲਗਾਉਣ ਵਾਲਿਆਂ ਦਾ ਹਿਰਦਾ ਸ਼ਾਂਤ, ਠੰਢਾ

ਹੁੰਦਾ ਹੈ ਅਤੇ ਉਹ ਦੂਜਿਆਂ ਨੂੰ ਵੀ ਠੰਢ ਵਰਤਾਉਂਦੇ ਹਨ। ਫਿਰ 'ਡ' ਅੱਖਰ ਆਉਂਦਾ ਹੈ :

*ਡਡੈ ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ ॥*
*ਤਿਸੈ ਸਰੇਵਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ ॥੧੬॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਭਾਵ ਚੱਲਣਹਾਰ ਵਸਤੂਆਂ ਦਾ ਦਿਖਾਵਾ ਕੀ ਕਰਨਾ ਹੈ? ਉਸ ਦੀ ਹੀ ਸੇਵਾ ਕਰਨੀ ਬਣਦੀ ਹੈ ਜੋ ਸਾਰਿਆਂ ਵਿਚ ਰਮ ਰਿਹਾ ਹੈ। ਫਿਰ 'ਢ' ਅੱਖਰ ਸਮਝਾਉਂਦਾ ਹੈ:

*ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ ॥*
*ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ ॥੧੭॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਪ੍ਰਭੂ ਆਪ ਹੀ ਰਚ ਕੇ ਆਪ ਹੀ ਢਾਹੁੰਦਾ ਹੈ। ਜਿਨ੍ਹਾਂ ਉੱਤੇ ਉਸ ਦੀ ਬਖ਼ਸ਼ਿਸ਼ ਹੁੰਦੀ ਹੈ ਉਹ ਤਰ ਜਾਂਦੇ ਹਨ। ਫਿਰ 'ਣ' ਅੱਖਰ ਆਉਂਦਾ ਹੈ:

*ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ ॥*
*ਆਪੇ ਆਪਿ ਮਿਲਾਏ ਕਰਤਾ ਪੁਨਰਪਿ ਜਨਮੁ ਨ ਹੋਈ ॥੧੮॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਫਿਰ 'ਤ' ਅੱਖਰ ਰਾਹੀਂ ਸਮਝਾਉਂਦੇ ਹਨ ਕਿ ਪਰਮੇਸ਼ਰ ਜੀ ਨੂੰ ਜਪ ਕੇ ਸੰਸਾਰ ਸਾਗਰ ਨੂੰ ਤਰਨਾ ਹੈ :

*ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾਇਆ ॥*
*ਨਾ ਤਰ ਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ ॥੧੯॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

'ਥ' ਅੱਖਰ ਰਾਹੀਂ ਉਪਦੇਸ਼ ਹੈ ਕਿ ਭਾਣੇ ਵਿਚ ਆ ਕੇ ਭਲਾ ਮਨਾਉਣਾ ਹੈ :

*ਥਥੈ ਥਾਨਿ ਥਾਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ ॥*
*ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ ॥੨੦॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

'ਦ' ਅੱਖਰ ਸਮਝਾਉਂਦਾ ਹੈ ਕਿ ਕਿਸੇ ਨੂੰ ਦੋਸ਼ ਦੇਣਾ ਉੱਚਿਤ ਨਹੀਂ :

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਇਸੇ ਤਰ੍ਹਾਂ 'ਧ' ਅਤੇ 'ਨ', 'ਪ', 'ਫ' ਅਤੇ 'ਬ' ਅੱਖਰ ਡੂੰਘੇ ਭੇਤ ਦੱਸਦੇ ਹਨ :

*–ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ॥*

*-ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ ॥*
*-ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ ॥*
*-ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ॥*
*-ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ ॥*

ਪੈਂਤੀ ਦੇ ਬਾਕੀ ਅੱਖਰਾਂ ਰਾਹੀਂ ਵੀ ਮਹਾਰਾਜ ਜੀ ਨੇ ਨਿਰਮੋਲਕ ਉਪਦੇਸ਼ ਦਿੱਤੇ:

*-ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ ॥*
*-ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ ॥*
*-ਯਯੈ ਜਨਮੁ ਨ ਹੋਵੀ ਕਦ ਹੀ ਜੇ ਕਰਿ ਸਚੁ ਪਛਾਣੈ ॥*
*-ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ॥*
*-ਲਲੈ ਲਾਇ ਧੰਧੈ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ ॥*
*-ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ ॥*
*-ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ ॥*
*-ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ ॥*
*-ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ॥*

ਪਟੀ ਬਾਣੀ ਵਿਚ 'ਸ', 'ੲ', 'ੳ', ਅਤੇ 'ੜ' ਅੱਖਰ ਅਰੰਭ ਵਿਚ ਆਏ ਹਨ 'ਹ' ਅਤੇ 'ਅ' ਅੰਤ ਵਿਚ ਆਇਆ ਹੈ। ਪਹਿਲੇ ਪਾਤਸ਼ਾਹ ਜੀ ਦੇ ਹੁਕਮ ਨਾਲ ਇਸ ਗੁਰਮੁਖੀ ਵਰਣਮਾਲਾ ਨੂੰ ਤਰਤੀਬ ਦਿੱਤੀ। ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਅਤੇ ਇਸ ਨੂੰ ਗੁਰਬਾਣੀ ਲਿਖਣ ਲਈ ਪੁਖ਼ਤਗੀ ਨਾਲ ਵਰਤਿਆ। ਖਡੂਰ ਸਾਹਿਬ ਵਿਖੇ ਗੁਰਮੁਖੀ ਦਾ ਪ੍ਰਚਾਰ ਅਤੇ ਪ੍ਰਸਾਰ ਦੂਸਰੇ ਪਾਤਸ਼ਾਹ ਜੀ ਨੇ ਕੀਤਾ। ਇਉਂ ਸਾਡੇ ਵਾਸਤੇ ਗੁਰਮੁਖੀ ਅਤਿ ਪਵਿੱਤਰ ਹੈ ਕਿਉਂਕਿ ਇਹ ਗੁਰੂ ਸਾਹਿਬ ਜੀ ਦੀ ਸਿਰਜੀ ਹੋਈ ਹੈ। ਬਾਬਾ ਮੋਹਨ ਜੀ ਦੀਆਂ ਪੋਥੀਆਂ ਵਿਚ ਲਿਖਿਆ ਹੋਇਆ ਹੈ ਕਿ— *ਗੁਰੂ ਅੰਗਦੁ ਗੁਰਮੁਖੀ ਅੱਖਰੁ ਬਨਾਏ, ਬਾਬੇ ਅੱਗੇ ਸਬਦੁ* ਭੇਟ ਕੀਤਾ। ਗੁਰਮੁਖੀ ਦਾ ਨਿਰਮਾਣ ਬੁਨਿਆਦੀ ਰੂਪ ਵਿਚ ਪਹਿਲੇ ਅਤੇ ਦੂਜੇ ਪਾਤਸ਼ਾਹ ਜੀ ਨੇ ਕੀਤਾ। ਇਸੇ ਲਈ ਇਹ ਗੁਰਬਾਣੀ ਵਾਸਤੇ ਸਭ ਤੋਂ ਯੋਗ ਢੁਕਵੀਂ ਅਤੇ ਕੁਦਰਤੀ ਹੈ। ਇਸ ਕਾਰਜ ਵਿਚ ਗੁਰਮੁਖਾਂ ਨੇ ਵੀ ਯੋਗਦਾਨ ਪਾਇਆ ਜਿਵੇਂ— ਭਾਈ ਮਨਸੁਖ ਜੀ ਬਾਰੇ ਆਦਿ ਸਾਖੀਆਂ ਵਿਚ ਉਲੇਖ ਹੈ- *"ਤੀਨ ਬਰਸ ਜਾ ਬਾਬੇ ਕੋਲ ਰਹਿਆ। ਬਾਬੇ ਕੀ ਬਾਣੀ ਬਹੁਤ ਲਿਖਿ ਕਰਿ ਪੋਥੀਆਂ ਲਿਖ ਲੀਤੀਆਂ"* ਗੁਰਮੁਖੀ ਲਿਪੀ ਦੇ ਵਿਕਾਸ ਵਿਚ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਬਹੁਤ ਯੋਗਦਾਨ ਹੈ। ਸ੍ਰੀ ਦਸਮੇਸ਼ ਪਾਤਸ਼ਾਹ ਜੀ ਲਿਖਦੇ ਹਨ :

*ਨਾਨਕ ਅੰਗਦ ਕੋ ਬਪੁ ਧਰਾ ॥*

*ਧਰਮ ਪ੍ਰਚੁਰ ਇਹ ਜਗ ਮੋ ਕਰਾ ॥ (ਬਚਿਤ੍ਰ ਨਾਟਕ)*

ਇਸ ਮਹਾਨ ਕਾਰਜ ਦੀ ਜ਼ਿੰਮੇਵਾਰੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸੰਭਾਲੀ। ਕਰਤਾਰਪੁਰ ਸਾਹਿਬ ਵਿਖੇ ਗੁਰਬਾਣੀ ਦੀ ਪਹਿਲੀ ਟਕਸਾਲ ਬੱਧੀ ਗਈ। ਦੂਸਰੇ ਪਾਤਸ਼ਾਹ ਜੀ ਨੇ ਤਿੰਨ ਸੁਰ ਅੱਖਰ— 'ੳ', 'ਅ', 'ੲ' ਵਰਣਮਾਲਾ ਦੇ ਅਰੰਭ ਵਿਚ ਦਰਜ ਕੀਤੇ। ਫਿਰ ਬੱਤੀ ਵਿਅੰਜਨ ਅੰਕਿਤ ਕੀਤੇ ਅਤੇ ਪੈਂਤੀ ਅੱਖਰੀ ਦਾ ਇਹ ਸਰੂਪ ਦਿੱਤਾ:-

| | | | | |
|---|---|---|---|---|
| **ੳ** | **ਅ** | **ੲ** | **ਸ** | **ਹ** |
| **ਕ** | **ਖ** | **ਗ** | **ਘ** | **ਙ** |
| **ਚ** | **ਛ** | **ਜ** | **ਝ** | **ਞ** |
| **ਟ** | **ਠ** | **ਡ** | **ਢ** | **ਣ** |
| **ਤ** | **ਥ** | **ਦ** | **ਧ** | **ਨ** |
| **ਪ** | **ਫ** | **ਬ** | **ਭ** | **ਮ** |
| **ਯ** | **ਰ** | **ਲ** | **ਵ** | **ੜ** |

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਮੁਖੀ ਵਿਚ ਲਿਖੇ ਹੋਏ ਹਨ। ਉਨ੍ਹਾਂ ਦੇ ਦਰਸ਼ਨ ਪਾਠ-ਦੀਦਾਰ ਕਰਨ ਲਈ ਸਾਨੂੰ ਸਾਰਿਆਂ ਨੂੰ ਗੁਰਮੁਖੀ ਜ਼ਰੂਰ ਸਿੱਖਣੀ ਚਾਹੀਦੀ ਹੈ। ਗੁਰਮੁਖੀ ਰੂਹ ਦੇ ਦੇਸ਼ ਦਾ ਫੁੱਲ ਹੈ। ਇਹ ਸਾਡੀ ਆਤਮਾ ਦੀ ਖ਼ੁਰਾਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਮੁਖੀ ਲੇਖਣੀ ਦੇ ਸਭ ਤੋਂ ਪ੍ਰਾਚੀਨ, ਇਤਿਹਾਸਿਕ, ਪ੍ਰਮਾਣਿਕ ਗ੍ਰੰਥ ਹਨ। ਗੁਰਮੁਖੀ ਦਾ ਸਤਿਕਾਰ, ਪ੍ਰਚਾਰ ਅਤੇ ਪ੍ਰਸਾਰ ਸਾਡਾ ਨੈਤਿਕ ਫ਼ਰਜ਼ ਹੈ। ਇਸ ਦੀ ਅਮੀਰੀ, ਟਹਿਕ, ਮਹਿਕ, ਰੂਹਾਨੀਅਤ, ਮਿਠਾਸ ਅਤੇ ਸਰਲਤਾ ਬੇਮਿਸਾਲ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਗੁਰਮੁਖੀ ਦੇ 'ਬਾਲ ਬੋਧ' ਤਿਆਰ ਕਰਵਾਏ। ਸੰਥਿਆ ਸ਼ੁਰੂ ਕੀਤੀ ਅਤੇ ਬੱਚਿਆਂ ਗੁਰਮੁਖੀ ਵਿਚ ਸਿੱਖਿਆ ਦੇਣੀ ਸ਼ੁਰੂ ਕੀਤੀ। ਆਪ ਜੀ ਦੇ ਗੁਰਿਆਈ ਦਿਵਸ ਨੂੰ ਹਰ ਸਾਲ 'ਗੁਰਮੁਖੀ ਦਿਵਸ' ਵਜੋਂ ਮਨਾਉਣ ਦਾ ਜੋ ਸੰਕਲਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਲਿਆ ਹੈ, ਇਹ ਬਹੁਤ ਹੀ ਸ਼ਲਾਘਾਯੋਗ ਹੈ। ਅਸੀਂ ਹਰਫਾਂ ਦੇ ਸ਼ੁਭ ਸ਼ਗਨਾਂ ਰਾਹੀਂ ਆਪਣੀਆਂ ਸ਼ੁਭ ਇੱਛਾਵਾਂ ਭੇਜਦੇ ਹਾਂ :-

*ਤੇਰਾ ਅੱਖਰ ਅੱਖਰ ਜਗਦਾ ਹੈ, ਜਿਉਂ ਸੂਰਜ ਕੋਈ ਮਘਦਾ ਹੈ।*
*ਤੂੰ ਪਾਤਸ਼ਾਹਾਂ ਦੀ ਜਾਈ ਹੈਂ, ਤੇਰੀ ਹੋਂਦ ਨੂੰ ਸਾਡਾ ਸਜਦਾ ਹੈ।*
*ਪੜ੍ਹ ਕੇ ਅਸਮਾਨੀ ਹਰਫ਼ਾਂ ਨੂੰ, ਸਾਡੀ ਰੂਹ ਵਿਚ ਅਨਹਦ ਵਜਦਾ ਹੈ।*
*ਤੇਰੇ ਪਾਕ ਪਵਿੱਤਰ ਸ਼ਬਦਾਂ 'ਚੋਂ, ਬਾਣੀ ਦਾ ਚਸ਼ਮਾ ਵਗਦਾ ਹੈ।* ■

# ਮਾਂ-ਬੋਲੀ : ਮਾਂ ਦੇ ਦੁੱਧ ਜਿੰਨੀ ਅਹਿਮ ਅਤੇ ਬਿਹਤਰ

*-ਡਾ. ਸ਼ਿਆਮ ਸੁੰਦਰ ਦੀਪਤੀ**

"ਕੱਲ੍ਹ ਤੋਂ ਹੀ ਪੰਜਾਬ ਦੀ ਸਰਕਾਰੀ ਭਾਸ਼ਾ ਗੁਰਮੁਖੀ ਵਿਚ ਲਿਖੀ ਪੰਜਾਬੀ ਹੋਵੇਗੀ। ਚਪੜਾਸੀਆਂ ਤੋਂ ਲੈ ਕੇ ਸਰਕਾਰ ਦੇ ਚੀਫ਼ ਸਕੱਤਰ ਤਕ ਹਰ ਸਰਕਾਰੀ ਮੁਲਾਜ਼ਮ ਨੂੰ ਲਿਖਾ-ਪੜ੍ਹੀ ਪੰਜਾਬੀ ਵਿਚ ਕਰਨੀ ਪਵੇਗੀ। ਸਭ ਸਰਕਾਰੀ ਸਕੂਲਾਂ ਵਿਚ ਹੇਠੋਂ ਤੋਂ ਲੈ ਕੇ ਉੱਪਰ ਤਕ ਹਰ ਮਜ਼ਮੂਨ ਪੰਜਾਬੀ ਵਿਚ ਪੜ੍ਹਾਇਆ ਜਾਵੇਗਾ।"

ਉਪਰੋਕਤ ਹੁਕਮ ਪੰਜਾਬ ਸਰਕਾਰ ਵੱਲੋਂ ੧੯੬੬ ਈ. ਵਿਚ ਪੰਜਾਬੀ ਸੂਬਾ ਬਣਨ ਤੋਂ ਬਾਅਦ ਜਾਰੀ ਹੋਏ। ਇਸ ਨਜ਼ਰਸਾਨੀ ਦਾ ਕੰਮ ਭਾਸ਼ਾ ਵਿਭਾਗ ਪੰਜਾਬ ਨੂੰ ਸੌਂਪਿਆ ਗਿਆ।

ਪਰ ਜੋ ਤ੍ਰਾਸਦੀ ਪੰਜਾਬੀ, ਮਾਤ ਭਾਸ਼ਾ ਹੋਣ ਦੇ ਬਾਵਜੂਦ ਹੰਢਾਅ ਰਹੀ ਸੀ, ਉਹ ਜਾਰੀ ਰਹੀ। ਪੰਜਾਬ ਦੇ ਰਾਜਨੀਤਿਕ ਪਿਛੋਕੜ ਵਿਚ ਜਾ ਕੇ ਝਾਤ ਮਾਰੀਏ ਤਾਂ ਅਰਬ, ਤੁਰਕ, ਅਫ਼ਗਾਨ, ਮੁਗ਼ਲ ਅਤੇ ਅੰਗਰੇਜ਼ ਕਾਫੀ ਲੰਮਾ ਸਮਾਂ ਇੱਥੇ ਰਹੇ ਅਤੇ ਸਭ ਨੇ ਆਪਣੇ ਮੁੱਖ ਅਦਾਰਿਆਂ, ਹਕੂਮਤ ਅਤੇ ਨਿਆਂ ਵਿਚ ਤੇ ਬਹੁਤੀ ਥਾਈਂ ਸਕੂਲਾਂ ਵਿਚ ਵੀ ਪੰਜਾਬੀ ਨੂੰ ਮਾਣ ਦੀ ਇਜਾਜ਼ਤ ਨਹੀਂ ਦਿੱਤੀ। ਪੰਜਾਬੀ ਆਮ ਲੋਕਾਂ, ਕਿਸਾਨਾਂ ਮਜ਼ਦੂਰਾਂ, ਮਤਾਹਤਾਂ ਦੀ ਬੋਲੀ ਰਹੀ ਜਾਂ ਕਹੀਏ ਉਨ੍ਹਾਂ ਨੇ ਇਸ ਨੂੰ ਬਚਾ ਕੇ ਰੱਖਿਆ।

ਇਸ ਦਰਬਾਰੀ ਮਾਹੌਲ ਦੇ ਬਾਵਜੂਦ, ਗੁਰੂ ਨਾਨਕ ਸਾਹਿਬ ਨੇ ਮਾਂ-ਬੋਲੀ ਦੀ ਅਹਿਮੀਅਤ ਨੂੰ ਪਛਾਣਿਆ ਤੇ ਫੁਰਮਾਇਆ :

*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਾਮਲ ਕੀਤੇ ਵੱਖ-ਵੱਖ ਗੁਰੂ ਸਾਹਿਬਾਨ, ਭਗਤ ਸਾਹਿਬਾਨ ਦੀ ਬਾਣੀ ਤੋਂ ਇਹ ਸਾਫ-ਸਪੱਸ਼ਟ ਹੋ ਜਾਂਦਾ ਹੈ ਕਿ ਪੰਜਾਬੀ ਭਗਤ ਸ਼ੇਖ ਫਰੀਦ ਜੀ ਦੇ ਸਮੇਂ ਤੋਂ ਬੋਲੀ ਅਤੇ ਲਿਖੀ ਜਾਣ ਵਾਲੀ ਭਾਸ਼ਾ ਹੈ, ਜੋ ਕਿ ਇਸ ਦਾਅਵੇ ਨੂੰ ਝੁਠਲਾਉਂਦੀ ਹੈ ਕਿ ਅੰਗਰੇਜ਼ੀ ਪੰਜਾਬੀ ਤੋਂ ਪਹਿਲਾਂ ਹੋਂਦ ਵਿਚ ਆਈ। ਜਦੋਂ ਕਿ ਅੰਗਰੇਜ਼ੀ ਦਾ ਪਹਿਲਾ ਕਵੀ ਚੌਸਰ ਜੋ ਕਿ ਭਗਤ ਸ਼ੇਖ ਫਰੀਦ ਤੋਂ ਕੋਈ ਡੇਢ ਕੁ ਸੌ ਸਾਲ ਛੋਟਾ ਹੈ। ਦੁਨੀਆ ਭਰ ਦੀਆਂ ਤਕਰੀਬਨ ਸੱਤ ਹਜ਼ਾਰ ਬੋਲੀਆਂ ਵਿੱਚੋਂ ਪੰਜਾਬੀ ਭਾਸ਼ਾ ਦਾ ਥਾਂ ਤੇਰ੍ਹਵਾਂ ਹੈ ਤੇ ਇਸ ਦੇ ਬੋਲੇ ਜਾਣ ਦਾ ਖਿੱਤਾ ਵੀ ਕਾਫੀ ਫ਼ੈਲਿਆ ਹੋਇਆ ਰਿਹਾ ਹੈ।

ਇਨ੍ਹਾਂ ਸਭ ਗੱਲਾਂ/ਤੱਥਾਂ ਦੇ ਬਾਵਜੂਦ, ਆਪਣੀ ਮਾਤ-ਭਾਸ਼ਾ ਪੰਜਾਬੀ ਪ੍ਰਤੀ ਸਾਡੇ ਮਨਾਂ ਵਿਚ ਹੀਣ ਭਾਵਨਾ ਕਿਉਂ ਹੈ? ਪੰਜਾਬੀ ਭਾਸ਼ਾ ਵਿਚ ਦੁਨੀਆ ਭਰ ਦੇ ਮੁਕਾਬਲੇ

**#੯੭, ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ— ੧੪੩੦੦੧; ਮੋ. +੯੧੯੮੧੫੮੦੮੫੦੬*

ਬਹੁਤ ਵਧੀਆ ਸਾਹਿਤ ਰਚਿਆ ਗਿਆ ਹੈ। ਇਸ ਦੀ ਸਭ ਤੋਂ ਵੱਡੀ ਮਿਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਜਿਨ੍ਹਾਂ ਵਿਚ ਪਵਿੱਤਰ ਗੁਰਬਾਣੀ ਦਰਜ ਹੈ। ਇਸ ਦੇ ਨਾਲ ਸਾਡੀ ਲੋਕਧਾਰਾ ਅਤੇ ਸੂਫੀ ਸੰਪਰਦਾਇ ਦੀ ਮਿਸਾਲ ਵੀ ਸਾਡੇ ਸਾਹਮਣੇ ਹੈ।

ਮਾਤ ਭਾਸ਼ਾ ਤੋਂ ਮੂੰਹ ਮੋੜਨਾ, ਇਸ ਪ੍ਰਤੀ ਨਫ਼ਰਤ ਦੀ ਹੱਦ ਤਕ ਬੇਰੁਖੀ ਅਤੇ ਹੀਣ ਭਾਵਨਾ ਮਨੁੱਖੀ ਮਾਨਸਿਕਤਾ ਨੂੰ ਦਰਸਾਉਂਦੀ ਹੈ। ਅਜਿਹੀ ਮਾਨਸਿਕਤਾ ਜਾਣਬੁਝ ਕੇ ਬਣਾਈ ਜਾਂਦੀ ਹੈ। ਜੇਕਰ ਇਸ ਦਾ ਪਿਛੋਕੜ ਦੇਖਾਂਗੇ, ਖਾਸ ਕਰ ਕੇ ਪੰਜਾਬੀ ਦੇ ਸੰਦਰਭ ਵਿਚ ਤਾਂ ਸਮਝ ਆਵੇਗੀ ਕਿ ਇੰਨੀ ਅਮੀਰ ਭਾਸ਼ਾ ਪ੍ਰਤੀ, ਆਪਣੀ ਮਾਂ-ਬੋਲੀ ਪ੍ਰਤੀ ਇਹ ਨਫਰਤ ਭਰੀ ਦੂਰੀ ਕਿਉਂ ਹੈ?

ਮਾਨਸਿਕਤਾ ਤੋਂ ਵੀ ਵੱਧ ਜ਼ਰੂਰੀ ਹੈ, ਭਾਸ਼ਾ ਮਨੋਵਿਗਿਆਨ ਸਮਝਿਆ ਜਾਵੇ। ਮਾਂ-ਬੋਲੀ ਅਜਿਹੀ ਭਾਸ਼ਾ ਹੈ ਜੋ ਉਚੇਚੇ ਤੌਰ 'ਤੇ, ਕਿਸੇ ਕਲਾਸ ਰੂਮ ਦੇ ਤੌਰ-ਤਰੀਕੇ ਨਾਲ ਨਹੀਂ ਸਿਖਾਈ ਜਾਂਦੀ ਹੈ। ਇਹ ਅਚੇਤ ਹੀ, ਬਚਪਨ ਵਿਚ, ਜਦੋਂ ਬੱਚਾ ਆਪਣੀ ਆਵਾਜ਼ 'ਤੇ ਕਾਬੂ ਪਾ ਰਿਹਾ ਹੈ, ਸ਼ਬਦਾਂ ਦੇ ਸਹੀ ਉਚਾਰਨ ਵੱਲ ਪੈ ਰਿਹਾ ਹੁੰਦਾ ਹੈ ਤੇ ਉਹ ਮਾਂ ਵੱਲੋਂ ਬੋਲੀ ਜਾਂਦੀ ਭਾਸ਼ਾ ਸਹਿਜੇ ਹੀ ਅਪਣਾਅ ਲੈਂਦਾ ਹੈ। ਕਹਿ ਸਕਦੇ ਹਾਂ ਜਿਵੇਂ ਮਾਂ ਨੇ ਇਹ ਸਾਰੀ ਤਕਨੀਕ ਅਤੇ ਤਰਤੀਬ ਆਪਣੇ ਦੁੱਧ ਪਿਲਾਉਂਦੇ, ਛਾਤੀ ਨਾਲ ਲਗਾਉਂਦੇ ਬੱਚੇ ਦੇ ਅੰਦਰ ਦਾਖ਼ਲ ਕਰ ਦਿੱਤੀ ਹੋਵੇ।

ਮਿ. ਨੈਲਸਨ ਮੰਡੇਲਾ ਦੇ ਇਹ ਸ਼ਬਦ ਜੋ ਅੰਤਰਰਾਸ਼ਟਰੀ ਮਾਤ ਭਾਸ਼ਾ ਦਿਹਾੜੇ 'ਤੇ ਆਪਣੇ ਨਾਅਰੇ ਅਤੇ ਉਦੇਸ਼ ਵਜੋਂ ਅਪਣਾਏ, ਮਾਤ ਭਾਸ਼ਾ ਦੇ ਮਨੋਵਿਗਿਆਨ ਨੂੰ ਹੋਰ ਸਪੱਸ਼ਟ ਕਰਦੇ ਹਨ— "ਜੋ ਭਾਸ਼ਾ ਕਿਸੇ ਦੀ ਸਮਝ ਲਈ ਬੋਲੀ ਜਾਂਦੀ ਹੈ, ਉਹ ਦਿਮਾਗ਼ ਵਿਚ ਪਹੁੰਚਦੀ ਹੈ ਤੇ ਜੋ ਬੋਲੀ/ਭਾਸ਼ਾ ਕਿਸੇ ਦੀ ਆਪਣੀ ਹੁੰਦੀ ਹੈ ਤੇ ਬੋਲੀ ਜਾਂਦੀ ਹੈ ਉਹ ਸਿੱਧੀ ਦਿਲ 'ਤੇ ਅਸਰ ਕਰਦੀ ਹੈ। ਭਾਸ਼ਾ ਦੇ ਦਿਲ ਅਤੇ ਦਿਮਾਗ਼ ਨਾਲ ਰਿਸ਼ਤਾ ਸਹੀ ਦਿਸ਼ਾ-ਨਿਰਦੇਸ਼ ਕਰਦਾ ਹੈ ਕਿ ਕਿਵੇਂ ਮਾਂ-ਬੋਲੀ ਦਾ ਸੰਬੰਧ ਦਿਲ ਨਾਲ ਹੈ, ਜਜ਼ਬਾਤ ਨਾਲ ਹੈ। ਦਿਲ ਅਤੇ ਜਜ਼ਬਾਤ ਵਿਅਕਤੀ ਦੀ ਸ਼ਖ਼ਸੀਅਤ ਨੂੰ ਇਕ ਸ਼ਕਲ ਦਿੰਦੇ ਹਨ, ਉਸ ਨੂੰ ਉਸਾਰਦੇ-ਸੰਵਾਰਦੇ ਹਨ। "

ਇਸੇ ਜਜ਼ਬਾਤੀ ਪੱਖ ਤੋਂ ਗੱਲ ਕਰਨੀ ਸਮਝਣੀ ਹੋਵੇ ਤਾਂ ਮਨੁੱਖ ਦੀ ਖਾਸੀਅਤ ਹੈ ਕਿ ਉਹ ਹੱਸ ਸਕਦਾ, ਖੁੱਲ੍ਹ ਕੇ ਹੱਸ ਸਕਦਾ ਹੈ। ਪਰ ਕਿਸੇ ਨੂੰ ਹਸਾਉਣ ਲਈ ਇਕ ਨੁਕਤਾ ਚਾਹੀਦਾ ਹੈ, ਜੋ ਉਕਸਾਵੇ। ਜਿਵੇਂ ਕੋਈ ਹਾਸ-ਵਿਅੰਗ ਦੀ ਗੱਲ, ਚੁਟਕਲਾ ਆਦਿ। ਚੁਟਕਲੇ ਰਾਹੀਂ ਹੱਸਣ ਵੇਲੇ, ਜ਼ਰੂਰੀ ਹੈ ਕਿ ਉਹ ਮਾਤ ਭਾਸ਼ਾ ਵਿਚ ਹੋਵੇ। ਨਹੀਂ ਤਾਂ ਕੋਈ ਇੱਕ ਵੀ ਅੱਖਰ ਖੁੰਵ ਜਾਵੇ ਤਾਂ ਹਾਸਾ ਟਲ ਸਕਦਾ ਹੈ। ਇਹ ਹੈ ਮਾਤ-ਭਾਸ਼ਾ ਦੀ ਅਹਿਮੀਅਤ।

ਇਸੇ ਤਰ੍ਹਾਂ ਜਦੋਂ ਸ਼ਖ਼ਸੀਅਤ ਉਸਾਰੀ ਦੀ ਗੱਲ ਹੁੰਦੀ ਤਾਂ ਮਾਂ-ਬੋਲੀ ਦੀ ਗੱਲ ਹੁੰਦੀ ਹੈ। ਭਾਸ਼ਾ ਦੇ ਵਿਕਾਸ ਦੀ ਗੱਲ ਕਰੀਏ ਤਾਂ ਜੀਵ-ਵਿਕਾਸ ਦੇ ਦੌਰ ਵਿਚ, ਆਵਾਜ਼ਾਂ ਸੰਕੇਤਾਂ ਰਾਹੀਂ ਜਾਨਵਰਾਂ ਦੀ ਤਰ੍ਹਾਂ ਹੀ ਮਨੁੱਖ ਵੀ ਆਪਣੇ ਕਾਰਜ ਨੇਪਰੇ

ਚਾੜ੍ਹਦਾ ਰਿਹਾ ਹੈ। ਪਰ ਜਦੋਂ ਮਨੁੱਖ ਨੇ ਮਿਲ ਕੇ ਰਹਿਣਾ ਮਿਲ ਕੇ ਕੰਮ ਕਰਨ ਦੀ ਜ਼ਰੂਰਤ ਅਤੇ ਅਹਿਮੀਅਤ ਨੂੰ ਸਮਝਿਆ ਤਾਂ ਉਸ ਨੇ ਆਪਣੀ ਆਵਾਜ਼ ਨੂੰ ਨਿਯੋਜਿਤ ਕਰ ਕੇ ਉਸ ਨੂੰ ਅਰਥ ਦਿੱਤੇ ਤਾਂ ਜੋ ਸਾਰੇ ਹੀ ਉਸ ਧੁਨੀ ਨੂੰ ਸਮਝਣ। ਅੱਜ ਵੀ ਜਦੋਂ ਅਸੀਂ ਆਪਸੀ ਸੰਵਾਦ ਦੀ ਗੱਲ ਕਰਦੇ ਹਾਂ, ਗੱਲਬਾਤ, ਵਾਰਤਾਲਾਪ ਦੀ ਗੱਲ ਕਰਦੇ ਹਾਂ ਤਾਂ ਮਕਸਦ ਹੁੰਦਾ ਹੈ— 'ਸੁਣਨਾ-ਸਮਝਣ ਲਈ'। ਜੇਕਰ ਬੋਲੀ-ਸੁਣੀ ਗਈ ਗੱਲ ਉਸ ਉੱਤੋਂ ਹੀ ਲੰਘ ਜਾਂਦੀ ਹੈ ਤਾਂ ਉਸ ਦਾ ਮਕਸਦ ਪੂਰਾ ਨਹੀਂ ਹੁੰਦਾ।

ਆਪਸੀ ਗੱਲਬਾਤ ਵਿਚ ਦੋ ਪਹਿਲੂ ਹਨ, ਸੁਣਨਾ ਅਤੇ ਕਹਿਣਾ। ਭਾਵੇਂ ਕਿ ਦੋਨੋਂ ਹੀ ਮਹੱਤਵਪੂਰਨ ਹਨ, ਪਰ ਫਿਰ ਵੀ ਸੁਣਨ ਨੂੰ ਪਹਿਲ ਦਿੱਤੀ ਜਾਂਦੀ ਹੈ, ਕਿਉਂਕਿ ਸੁਣ ਕੇ ਅਤੇ ਸੁਣਨ ਤੋਂ ਬਾਅਦ ਸਮਝ ਕੇ ਹੀ, ਪ੍ਰਤੀਕ੍ਰਿਆ ਦਿੱਤੀ ਜਾਂਦੀ ਹੈ, ਜਵਾਬ ਦੇਣ ਲਈ ਬੋਲਣ ਦੀ ਵਾਰੀ ਆਉਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੀ ਫੁਰਮਾਨ ਹੈ ਜੋ ਇਸ ਤੱਥ ਦੀ ਤਰਜਮਾਨੀ ਕਰਦੀ ਹੈ :

*ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੧)*

'ਕੁਝ ਸੁਣਨ' ਨੂੰ ਪਹਿਲੇ ਥਾਂ 'ਤੇ ਰੱਖਣ ਦਾ ਮਤਲਬ ਹੈ।

ਜਦੋਂ ਵਿਅਕਤੀਤਵ ਨੂੰ ਸ਼ਕਲ ਦੇਣ ਦੀ, ਉਸ ਦੀ ਉਸਾਰੀ ਦੀ ਗੱਲ ਹੁੰਦੀ ਹੈ ਤਾਂ ਮਤਲਬ ਹੈ ਕਿ ਉਸ ਵਿਅਕਤੀ ਦੇ ਵਿਚਾਰਾਂ ਦਾ ਪਕੇਰਾ ਹੋਣਾ ਤੇ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਗਟਾਏ ਜਾਣਾ।

ਵਿਚਾਰਾਂ ਦੇ ਪ੍ਰਗਟਾਵੇ ਜਾਂ ਵਿਚਾਰਾਂ ਦੇ ਵਿਕਾਸ ਦੀ ਸਮਝ ਇਹ ਦੱਸਦੀ ਹੈ ਕਿ ਇਕ ਵਿਚਾਰ-ਦੂਸਰਾ ਵਿਚਾਰ (ਵਿਚਾਰ-ਵਟਾਂਦਰਾ) ਨਵੇਂ ਵਿਚਾਰ ਨੂੰ ਜਨਮ ਦਿੰਦਾ ਹੈ। ਇਹ ਵਿਚਾਰ-ਵਟਾਂਦਰਾ ਆਹਮਣੇ-ਸਾਹਮਣੇ ਬੈਠ ਕੇ ਵੀ ਹੋ ਸਕਦਾ ਹੈ ਤੇ ਇਕੱਲਿਆਂ ਵੀ ਪੜ੍ਹੇ-ਸੁਣੇ ਵਿਚਾਰਾਂ ਦਾ ਆਤਮ ਚਿੰਤਨ, ਸਵੈ-ਪੜਚੋਲ ਵੀ ਨਵਾਂ ਵਿਚਾਰ ਦੇ ਸਕਦਾ ਹੈ।

ਭਾਸ਼ਾ ਮਨੋਵਿਗਿਆਨ ਦੇ ਮਾਹਿਰ ਇਹ ਦੱਸਦੇ ਹਨ ਕਿ ਇਹ ਸਭ ਜੇਕਰ ਮਾਤ ਭਾਸ਼ਾ ਵਿਚ ਹੋਵੇ ਤਾਂ ਉਹ ਕਾਫੀ ਪ੍ਰਭਾਵਸ਼ਾਲੀ ਹੁੰਦਾ ਹੈ। ਮਾਤ ਭਾਸ਼ਾ ਪ੍ਰਤੀ ਅਣਦੇਖੀ, ਉਸ ਦੀ ਅਹਿਮੀਅਤ ਨੂੰ ਵਿਸਾਰਨ ਦਾ ਨਤੀਜਾ ਹੀ ਹੈ ਕਿ ਸਾਡੇ ਇਸ ਖਿੱਤੇ ਵਿੱਚੋਂ, ਪੰਜਾਬ ਦੀ ਗੱਲ ਕਰੀਏ ਤੇ ਵੱਡੇ ਪਰਿਪੇਖ ਵਿਚ ਭਾਰਤ ਦੇਸ਼ ਦੀ ਵੀ, ਜਿੱਥੇ ਮਾਤ-ਭਾਸ਼ਾ ਨੂੰ ਲੈ ਕੇ, ਕਿਸੇ ਵੀ ਪੱਧਰ 'ਤੇ ਸਪੱਸ਼ਟਤਾ ਨਹੀਂ ਹੈ, ਵਧੀਆ ਵਿਗਿਆਨੀ/ਖੋਜੀ ਪੈਦਾ ਨਹੀਂ ਹੋਏ।

ਸਾਹਿਤ ਖੇਤਰ ਵਿਚ ਇੱਕੋ-ਇੱਕ ਨੋਬਲ ਪੁਰਸਕਾਰ, ਰਵਿੰਦਰ ਨਾਥ ਟੈਗੋਰ ਦੇ ਹਿੱਸੇ ਆਇਆ ਹੈ ਜਿਨ੍ਹਾਂ ਦੀ ਰਚਨਾ 'ਗੀਤਾਂਜਲੀ' ਬੰਗਲਾ ਭਾਸ਼ਾ ਵਿਚ ਸੀ ਤੇ ਉਹ ਹਮੇਸ਼ਾਂ ਮਾਂ-ਬੋਲੀ ਨੂੰ ਹੀ ਤਰਜੀਹ ਦਿੰਦੇ ਸੀ। ਉਨ੍ਹਾਂ ਨੇ ਹੀ ਪੰਜਾਬ ਦੇ ਮਸ਼ਹੂਰ ਅਭਿਨੇਤਾ ਬਲਰਾਜ ਸਾਹਨੀ ਨੂੰ ਪੰਜਾਬੀ ਵਿਚ ਲਿਖਣ ਲਈ ਪ੍ਰੇਰਿਤ ਕੀਤਾ।

ਜਦੋਂ ਅਸੀਂ ਮਾਤ ਭਾਸ਼ਾ ਪ੍ਰਤੀ ਦੂਰੀ, ਨਫ਼ਰਤ, ਵਿਤਕਰਾ, ਹੀਣ-ਭਾਵਨਾ ਦੀ ਗੱਲ ਕਰਦੇ ਹਾਂ ਤਾਂ ਇਸ ਦਾ ਪਿਛੋਕੜ ਤਲਾਸ਼ਣ ਦੀ ਲੋੜ ਹੈ। ਅਸੀਂ ਜਾਣਿਆ ਹੈ ਕਿ ਪੰਜਾਬੀ ਦੀ ਸ਼ੁਰੂਆਤ ਜੇਕਰ ਭਗਤ ਸ਼ੇਖ਼ ਫਰੀਦ ਤੋਂ ਮੰਨੀਏ ਤਾਂ ਤਕਰੀਬਨ ਅੱਠ ਸੌ ਸਾਲ ਬਣਦੇ ਹਨ ਤੇ ਇਸੇ ਸਮੇਂ ਤੋਂ ਹੀ ਸਾਡਾ ਮੁਲਕ ਅਤੇ ਇਹ ਖਿੱਤਾ ਕਦੇ ਮੁਗ਼ਲਾਂ ਤੇ ਕਦੇ ਅੰਗਰੇਜ਼ਾਂ ਦੇ ਹੇਠ ਰਿਹਾ ਹੈ। ਜੇਕਰ ਕੁਝ ਸਮਾਂ ਸਿੱਖ ਰਾਜ ਵੀ ਰਿਹਾ ਹੈ ਤਾਂ ਉਹ ਵੀ ਅਰਬੀ-ਫ਼ਾਰਸੀ ਦੇ ਹੇਠ ਰਿਹਾ। ਉਹ ਤਾਂ ਛੱਡੋ, ਦੇਸ਼ ਦੀ ਅਜ਼ਾਦੀ ਤੋਂ ਬਾਅਦ ਵੀ ਅਸੀਂ ਭਾਸ਼ਾ ਦੀ ਅਹਿਮੀਅਤ, ਖਾਸ ਕਰ ਮਾਂ-ਬੋਲੀ ਦੀ ਅਹਿਮੀਅਤ ਨਹੀਂ ਪਛਾਣੀ। ਕਹਿ ਸਕਦੇ ਹਾਂ, ਇੱਕ ਖਿੱਤੇ ਤੋਂ ਅੰਗਰੇਜ਼ਾਂ ਦੇ ਕਬਜ਼ੇ ਤੋਂ ਛੁਟਕਾਰਾ ਮਿਲਿਆ ਪਰ ਮਾਨਸਿਕ ਤੌਰ ’ਤੇ ਗ਼ੁਲਾਮੀ ਵਿਚ ਬਣੇ ਰਹੇ।

ਸੱਤਾ ਦਾ ਆਪਣਾ ਕਿਰਦਾਰ ਹੁੰਦਾ ਹੈ। ਉਹ ਆਪਣੇ ਸੱਭਿਆਚਾਰ ਨੂੰ ਥੋਪਣ ਲਈ ਯਤਨਸ਼ੀਲ ਰਹਿੰਦੇ ਹਨ ਭਾਵ ਕਿ ਖਾਣ-ਪੀਣ, ਕੱਪੜ-ਲੱਤਾ, ਅਦਬ-ਆਦਾਬ, ਤੀਜ ਤਿਉਹਾਰ ਅਤੇ ਇਸ ਦੇ ਤਹਿਤ ਹੀ ਉਹ ਧਰਮ ਪਰਿਵਰਤਨ ’ਤੇ ਜ਼ੋਰ ਦਿੰਦੇ ਹਨ। ਅਸੀਂ ਮੁਗ਼ਲਾਂ ਦੇ ਅਰਬੀ-ਫ਼ਾਰਸੀ ਪ੍ਰਭਾਵ ਨੂੰ ਦੇਸ਼ ਦੀ ਅਜ਼ਾਦੀ ਤਕ ਪੂਰੀ ਤਰ੍ਹਾਂ ਆਪਣੇ ਨਾਲ ਰੱਖਿਆ ਤੇ ਅੰਗਰੇਜ਼ਾਂ ਨੂੰ ਆਪਣੀ ਲੋੜ ਮੁਤਾਬਿਕ ਲਿਖਣ ਵਾਸਤੇ ਕਲਰਕਾਂ ਦੀ ਲੋੜ ਸੀ। ਉਨ੍ਹਾਂ ਨੇ ਅੰਗਰੇਜ਼ੀ ਪੜ੍ਹਾਉਣ ਦੀ ਸ਼ੁਰੂਆਤ ਕੀਤੀ। ਅੰਗਰੇਜ਼ਾਂ ਨੇ ਦੇਸ਼ ’ਤੇ ਹਕੂਮਤ ਕਰਨ ਲਈ ਇਕ ਜੋ ਹੋਰ ਕਾਰਗਰ ਹਥਿਆਰ ਵਰਤਿਆ, ਉਹ ਸੀ ਸਾਡੇ ਆਪਣੇ ਚੱਲਦੇ ਆ ਰਹੇ ਸੱਭਿਆਚਾਰ ਨੂੰ ਨੀਵਾਂ ਦਿਖਾਉਣਾ ਤੇ ਉਸ ਨੂੰ ਜੰਗਲੀ/ਗਵਾਰ ਕਹਿ ਕੇ ਨਿੰਦਣਾ। ਉਹ ਵਿਵਹਾਰ ਅੱਜ ਵੀ ਦੇਸ਼ ਦੀ ਸੱਤਾ ’ਤੇ ਕਾਬਜ਼ ਉਸੇ ਤਰ੍ਹਾਂ ਮੌਜੂਦ ਹੈ।

ਸੱਭਿਆਚਾਰ ਆਦਾਨ-ਪ੍ਰਦਾਨ ਵਿਚ ਚੰਗੀਆਂ ਰਵਾਇਤਾਂ/ਆਦਤਾਂ ਅਪਣਾਉਣ ਵਿਚ ਕੋਈ ਹਰਜ਼ ਨਹੀਂ ਹੈ। ਪਰ ਸਿਰਫ ਉਸ ਨੂੰ ਉੱਚਾ/ਨੀਵਾਂ, ਟੌਹਰ ਵਾਸਤੇ, ਦੂਸਰੇ ’ਤੇ ਰੋਹਬ ਪਾ ਕੇ ਸਾਹਮਣੇ ਵਾਲੇ ਨੂੰ ਗਵਾਰ-ਜੰਗਲੀ ਅਸੱਭਿਅਕ ਕਰਾਰ ਦੇਣ ਵਾਸਤੇ ਅਪਣਾਉਣਾ ਨਿੰਦਣਯੋਗ ਤਾਂ ਹੈ ਹੀ, ਨਾਲ ਹੀ ਇਸ ਦੇ ਦੂਰਗਾਮੀ ਨੁਕਸਾਨ ਹਨ ਕਿ ਵਿਅਕਤੀ ਹੀਣ-ਭਾਵਨਾ ਦਾ ਸ਼ਿਕਾਰ ਹੋ ਕੇ ਮਾਨਸਿਕ ਰੋਗੀ ਬਣ ਸਕਦਾ ਹੈ। ਨਹੀਂ ਤਾਂ ਹਰਦਮ ਹੀ ਪਰੇਸ਼ਾਨ ਬੇਚੈਨ ਵਿਅਕਤੀ ਨੂੰ ਕੁਝ ਵੀ ਕਰਨ ਵੇਲੇ ਆਤਮਵਿਸ਼ਵਾਸ ਨਹੀਂ ਹੁੰਦਾ। ਜੋ ਗੱਲ ਪਹਿਲਾਂ ਕਹੀ ਕਿ ਉਹ ਨਾ ਹੀ ਵਧੀਆ, ਚੰਗਾ, ਨਵਾਂ ਸੋਚਦਾ ਹੈ ਤੇ ਸਮਾਜ ਵਿਚ ਆਪਣਾ ਯੋਗਦਾਨ ਪਾਉਣ ਤੋਂ ਪੱਛੜ ਜਾਂਦਾ ਹੈ।

ਭਾਸ਼ਾ ਨੂੰ ਲੈ ਕੇ, ਖਾਸ ਕਰ ਅੰਗਰੇਜ਼ੀ ਦੇ ਵੱਧਦੇ ਪ੍ਰਭਾਵ ਨੇ, ਇਕ ਧਾਰਨਾ ਬਣਾਈ ਹੈ ਕਿ ਅੰਗਰੇਜ਼ੀ ਸਿੱਖੇ ਬਗੈਰ ਤੁਸੀਂ ਚੰਗੀ ਵਧੀਆ ਨੌਕਰੀ ਨਹੀਂ ਕਰ ਸਕਦੇ। ਤੁਹਾਡੀ ਭੂਮਿਕਾ ਸੀਮਿਤ ਹੋ ਜਾਂਦੀ ਹੈ, ਖੂਹ ਦੇ ਡੱਡੂ ਬਣ ਕੇ ਰਹਿਣ ਵਰਗੀ। ਅੰਤਰਰਾਸ਼ਟਰੀ ਪੱਧਰ ’ਤੇ ਫੈਲ ਰਹੀ ਦੁਨੀਆ ਵਿਚ ਅੰਗਰੇਜ਼ੀ ਹੀ ਤੁਹਾਡਾ ਹੱਥ ਫੜ ਸਕਦੀ ਹੈ। ਉਸ ਦਾ ਕਾਰਨ ਵੀ ਹੈ ਕਿ ਅੰਗਰੇਜ਼ਾਂ ਨੇ ਆਪਣੇ ਸਮੇਂ ਵਿਚ ਬਹੁਤ ਵੱਡੀ ਗਿਣਤੀ ਵਿਚ ਦੇਸ਼ਾਂ ’ਤੇ ਰਾਜ ਕੀਤਾ ਹੈ। ਪਰ ਫਿਰ ਵੀ ਅੰਗਰੇਜ਼ੀ ਦੇ ਨਾਲ ਮੈਡਹਿਨ

(ਚੀਨੀ), ਸਪੇਨਿਸ਼, ਫਰੈਂਚ ਅਰੈਬਿਕ ਆਦਿ ਹੋਰ ਵੱਡੀ ਗਿਣਤੀ ਵਿਚ ਬੋਲੀਆਂ ਜਾਂਦੀਆਂ ਭਾਸ਼ਾਵਾਂ ਹਨ।

ਭਾਸ਼ਾ/ਬੋਲੀ ਦਾ ਇਕ ਪ੍ਰਮੁੱਖ ਮਕਸਦ ਤਾਂ ਆਪਸੀ ਸੰਵਾਦ ਹੈ, ਗੱਲ ਕਹਿਣਾ ਹੈ। ਜੇਕਰ ਕੋਈ ਦੁਨੀਆ/ਦੇਸ਼ ਦੇ ਕਿਸੇ ਵੀ ਖਿੱਤੇ ਵਿਚ ਜਾਣ ਦਾ, ਕੰਮ ਕਰਨ ਦਾ ਚਾਹਵਾਨ ਹੈ ਤਾਂ ਫਰੈਂਚ, ਜਰਮਨੀ, ਸਪੇਨਿਸ਼ ਦੇ ਕੋਰਸ ਛੇ ਮਹੀਨਿਆਂ ਵਿਚ ਆਪਣੀ ਗੱਲ ਕਰਨ ਦੇ ਕਾਬਲ ਬਣਾ ਦਿੰਦੇ ਹਨ।

ਸਵਾਲ ਹੈ ਕਿ ਇਕ-ਦੂਸਰੇ ਦੇ ਭਾਵਾਂ ਨੂੰ ਸਮਝਣ ਦਾ, ਖੋਜ ਵੇਲੇ ਚਿੰਤਨ ਦਾ ਅਤੇ ਖੋਜ ਦੇ ਤੱਥ-ਤੱਤ ਸਮਝਣ-ਸਮਝਾਉਣ ਦਾ। ਇਕ ਗੱਲ ਇਹ ਵੀ ਪ੍ਰਚਾਰੀ ਜਾਂਦੀ ਹੈ ਕਿ ਵਿਗਿਆਨ ਦੀ ਪੜ੍ਹਾਈ ਅੰਗਰੇਜ਼ੀ ਵਿਚ ਹੀ ਸੰਭਵ ਹੈ ਪਰ ਰੂਸ, ਚੀਨ, ਜਪਾਨ ਵਰਗੇ ਦੇਸ਼ ਸਾਰੇ ਵਿਸ਼ੇ ਆਪਣੀ ਮਾਤ-ਭਾਸ਼ਾ ਵਿਚ ਪੜ੍ਹਾਉਂਦੇ ਹਨ। ਅਸੀਂ ਮੈਡੀਕਲ ਦੀ ਪੜ੍ਹਾਈ ਦੀ ਗੱਲ ਕਰੀਏ, ਸਾਰੀ ਪੜ੍ਹਾਈ ਅਤੇ ਇਮਤਿਹਾਨ ਅੰਗਰੇਜ਼ੀ ਵਿਚ ਹੁੰਦੇ ਹਨ, ਪਰ ਜਦੋਂ ਕੋਈ ਡਿਗਰੀ ਲੈ, ਡਾਕਟਰ ਬਣ ਆਪਣੇ ਕਲੀਨਿਕ 'ਤੇ ਬੈਠ ਜਾਂ ਸਰਕਾਰੀ ਡਿਸਪੈਂਸਰੀ ਵਿਚ ਤੈਨਾਤ ਹੋ ਕੇ, ਮਰੀਜ਼ ਦੇਖਦਾ ਹੈ ਤਾਂ ਮਰੀਜ਼ ਆਪਣੀ ਮਾਤ-ਭਾਸ਼ਾ ਵਿਚ ਆਪਣੀ ਤਕਲੀਫ ਬਿਆਨ ਕਰਦਾ ਹੈ, ਜੋ ਡਾਕਟਰ ਨੂੰ ਸਮਝ ਆਵੇਗੀ ਤਾਂ ਹੀ ਉਹ ਇਲਾਜ ਕਰ ਸਕੇਗਾ। ਕਹਿਣ ਤੋਂ ਭਾਵ ਜੇਕਰ ਮਰੀਜ਼ ਮਾਂ-ਬੋਲੀ ਵਿਚ ਤਕਲੀਫ ਬਿਆਨ ਕਰ ਸਕਦਾ ਹੈ ਤੇ ਚਾਹੁੰਦਾ ਹੈ ਕਿ ਡਾਕਟਰ ਸਾਰੀ ਗੱਲ ਸਮਝ ਕੇ ਮਾਂ-ਬੋਲੀ ਵਿਚ ਹੀ ਦਵਾਈ ਤੇ ਪਰਹੇਜ਼ ਬਾਰੇ ਦੱਸੇ ਤਾਂ ਕੀ ਦਿੱਕਤ ਹੈ, ਕਿੱਥੇ ਪਰੇਸ਼ਾਨੀ ਹੈ ਕਿ ਮੈਡੀਕਲ ਦੀ ਪੜ੍ਹਾਈ ਮਾਂ-ਬੋਲੀ ਵਿਚ ਨਹੀਂ ਹੋ ਸਕਦੀ। ਜੇਕਰ ਕਿਸੇ ਡਾਕਟਰ ਨੇ ਵਿਦੇਸ਼ ਜਾ ਕੇ ਵੱਸਣਾ ਹੈ ਤਾਂ ਉਹ ਉੱਥੋਂ ਦੇ ਕੁਝ ਸ਼ਬਦ, ਕੁਝ ਕੁ ਸਮਾਂ ਟ੍ਰੇਨਿੰਗ ਲੈ ਕੇ ਸਿੱਖ ਸਕਦਾ ਹੈ ਪਰ ਬੀਮਾਰੀ ਸਮਝਣ ਅਤੇ ਇਲਾਜ ਬਾਰੇ ਦਵਾਈਆਂ ਦਾ ਗਿਆਨ ਜੋ ਉਹ ਮਾਂ-ਬੋਲੀ ਵਿਚ ਲਵੇਗਾ ਤਾਂ ਵਧੀਆ ਡਾਕਟਰ ਸਾਬਤ ਹੋਵੇਗਾ। ਇਸੇ ਤਰ੍ਹਾਂ ਹੀ ਹੋਰ ਵਿਸ਼ਿਆਂ ਦੇ ਪੜ੍ਹਣ ਦੀ ਗੱਲ ਹੈ।

ਭਾਸ਼ਾ/ਬੋਲੀ ਮਨੁੱਖ ਦੀ ਜੀਵਨ-ਜਾਚ ਲੋਕਾਂ ਨਾਲ ਵਿਚਾਰ ਚਰਚਾ, ਕਿਸੇ ਸਿੱਟੇ 'ਤੇ ਪਹੁੰਚਣਾ ਤੇ ਉਸ ਨੂੰ ਆਪਣੀ ਜ਼ਿੰਦਗੀ ਵਿਚ ਅਮਲ ਕਰਨਾ, ਮਨੁੱਖੀ ਜੀਵਨ-ਸ਼ੈਲੀ, ਕਾਰਜਸ਼ੀਲ ਰਹਿਣ ਦੇ ਪੜਾਅ ਹਨ। ਉਨ੍ਹਾਂ ਨੂੰ ਬਰੀਕੀ ਨਾਲ ਸਮਝੀਏ, ਮਨੋਵਿਗਿਆਨ ਦੇ ਪੱਖ ਤੋਂ ਪਰਖੀਏ ਤਾਂ ਮਾਤ-ਭਾਸ਼ਾ ਦੀ ਅਹਿਮੀਅਤ ਮਾਂ ਦੇ ਦੁੱਧ ਜਿੰਨੀ ਹੈ। ਮਾਂ ਆਪਣਾ ਦੁੱਧ ਪਿਲਾ ਕੇ ਵੀ, ਆਪਣੇ ਆਪ ਨੂੰ ਹਰ ਪੱਖੋਂ ਸਿਹਤਮੰਦ ਤੇ ਸੁਚੇਤ ਰੱਖ ਸਕਦੀ ਹੈ, ਉਸੇ ਤਰ੍ਹਾਂ ਮਾਂ-ਬੋਲੀ ਵਿਚ ਪੜ੍ਹ ਕੇ ਆਪਣੇ ਮੁੱਢਲੇ ਸਾਲਾਂ ਵਿਚ ਆਪਣੇ ਦਿਮਾਗ ਦੇ ਵਿਕਾਸ ਹੋਣ ਸਮੇਂ, ਇਸ ਨਾਲ ਜੁੜ ਕੇ ਵੀ, ਦੁਨੀਆ ਦੀਆਂ ਭਾਸ਼ਾਵਾਂ ਨੂੰ ਵੀ ਵੱਧ ਸ਼ਿੱਦਤ ਨਾਲ ਕਲਾਵੇ ਵਿਚ ਲੈ ਸਕਣ ਦੇ ਯੋਗ ਹੁੰਦੀ ਹੈ।

■

# ਗੁਰਮੁਖੀ ਲਿਪੀ ਪ੍ਰਤੀ ਸੁਹਿਰਦ ਹੋਣ ਦੀ ਲੋੜ

*-ਬਿਕਰਮਜੀਤ ਸਿੰਘ ਜੀਤ**

ਹਰੇਕ ਭਾਸ਼ਾ ਨੂੰ ਲਿਖਣ ਵਾਸਤੇ ਕਿਸੇ ਨਾ ਕਿਸੇ ਲਿਪੀ (ਚਿੰਨ੍ਹਾਂ ਦੇ ਸਮੂਹ) ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ ਅੰਗਰੇਜ਼ੀ ਭਾਸ਼ਾ ਨੂੰ ਲਿਖਤੀ ਰੂਪ ਦੇਣ ਲਈ 'ਰੋਮਨ' ਤੇ ਹਿੰਦੀ ਲਈ 'ਦੇਵਨਾਗਰੀ' ਲਿਪੀ ਦੀ ਵਰਤੋਂ ਕੀਤੀ ਜਾਂਦੀ ਹੈ ਠੀਕ ਉਸੇ ਤਰ੍ਹਾਂ ਪੰਜਾਬੀ ਭਾਸ਼ਾ ਲਈ 'ਗੁਰਮੁਖੀ' ਲਿਪੀ ਦੀ ਵਰਤੋਂ ਗੁਰੂ ਸਾਹਿਬਾਨ ਦੇ ਸਮੇਂ ਤੋਂ ਕਾਰਜਸ਼ੀਲ ਹੈ। ਹਰੇਕ ਸਿੱਖ ਲਈ ਇਹੀ ਗੱਲ ਆਪਣੇ-ਆਪ ਵਿਚ ਵਿਸਮਾਦ ਭਰੀ ਹੈ ਕਿ ਗੁਰਮੁਖੀ ਲਿਪੀ ਦੀ ਮੌਜੂਦਾ ਸਥਿਤੀ ਸਾਨੂੰ ਸਾਡੇ ਗੁਰੂ ਸਾਹਿਬਾਨ ਦੀ ਬਖ਼ਸ਼ਿਸ਼ ਸਦਕਾ ਪ੍ਰਾਪਤ ਹੋਈ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸ ਨੂੰ ਵਿਕਾਸ ਦੀਆਂ ਲੀਹਾਂ 'ਤੇ ਪਾ ਕੇ ਇਸ ਵਿਚ ਨਵੇਂ ਚਿੰਨ੍ਹ ਅਤੇ ਨੇਮ ਸਥਾਪਿਤ ਕੀਤੇ ਹਨ ਜਿਸ ਦੀ ਸਭ ਤੋਂ ਵੱਡੀ ਮਿਸਾਲ ਸਾਨੂੰ ਗੁਰਮੁਖੀ ਲਿਪੀ ਵਿਚ ਅੰਕਿਤ ਗੁਰਬਾਣੀ ਦੇ ਰੂਪ ਵਿਚ ਮਿਲਦੀ ਹੈ। ਗੁਰਮੁਖੀ ਲਿਪੀ ਇਕ ਲੰਮੇਰੇ ਵਿਕਾਸ ਦੀ ਪ੍ਰਕਿਰਿਆ ਰਾਹੀਂ ਹੁੰਦੀ ਹੋਈ ਮੌਜੂਦਾ ਸਥਿਤੀ ਤਕ ਪਹੁੰਚਦੀ ਹੈ। ਜਿਸ ਵਿਚ ਗੁਰੂ ਸਾਹਿਬਾਨ ਦੀ ਲਾਮਿਸਾਲ ਵੱਡੀ ਦੇਣ ਹੈ। ਡਾ. ਰਤਨ ਸਿੰਘ ਜੱਗੀ 'ਸਿੱਖ ਪੰਥ ਵਿਸ਼ਵਕੋਸ਼' ਵਿਚ 'ਗੁਰਮੁਖੀ ਲਿਪੀ' ਦੇ ਇੰਦਰਾਜ ਵਿਚ ਇਸ ਲਿਪੀ ਬਾਰੇ ਵਿਸਥਾਰਪੂਰਵਕ ਜਾਣਕਾਰੀ ਪ੍ਰਦਾਨ ਕਰਦੇ ਹਨ ਜਿਸ ਵਿਚ ਉਹ ਗੁਰਮੁਖੀ ਦੇ ਵਿਕਾਸ ਦੀ ਲੰਮੀ-ਚੌੜੀ ਪ੍ਰਕਿਰਿਆ ਬਾਰੇ ਗੱਲ ਕਰਦਿਆਂ ਹੋਇਆਂ ਅਖੀਰ ਵਿਚ ਲਿਖਦੇ ਹਨ ਕਿ— "...ਇਕ ਮਤ ਅਨੁਸਾਰ ਇਸ ਦਾ ਨਾਂ 'ਗੁਰਮੁਖੀ' ਇਸ ਲਈ ਪਿਆ ਕਿ ਗੁਰੂ-ਮੁਖ ਤੋਂ ਉਚਰਿਤ ਬਾਣੀ ਨੂੰ ਇਸ ਲਿਪੀ ਦੁਆਰਾ ਲਿਖਿਆ ਜਾਂਦਾ ਸੀ। ਦੂਜੇ ਮਤ ਅਨੁਸਾਰ ਇਸ ਲਿਪੀ ਦੀ ਵਰਤੋਂ ਗੁਰੂ ਦੇ ਸਨਮੁਖ-ਸਿੱਖਾਂ, ਗੁਰਮੁਖਾਂ ਦੁਆਰਾ ਕੀਤੀ ਜਾਂਦੀ ਸੀ, ਇਸ ਲਈ ਇਸ ਲਿਪੀ ਨੂੰ 'ਗੁਰਮੁਖੀ' ਕਿਹਾ ਜਾਣ ਲੱਗਿਆ। ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਨੂੰ ਸਹੀ ਢੰਗ ਨਾਲ ਲਿਖਣ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਹਿਲਾਂ ਤੋਂ ਪੰਜਾਬ ਵਿਚ ਪ੍ਰਚਲਿਤ ਲਿਪੀਆਂ ਵਿੱਚੋਂ ਇਕ ਵੱਖਰੀ ਵਰਣਮਾਲਾ ਤਿਆਰ ਕੀਤੀ ਜਿਸ ਦੇ ਅੱਖਰ ਭਾਵੇਂ ਪੁਰਾਤਨ ਸਨ, ਕ੍ਰਮ ਬਿਲਕੁਲ ਨਵਾਂ ਸੀ। ਇਸ ਨੂੰ 'ਗੁਰਮੁਖੀ' ਨਾਂ ਇਸ ਲਈ ਦਿੱਤਾ ਜਾਣ ਲੱਗਿਆ, ਕਿਉਂਕਿ ਇਸ ਰਾਹੀਂ ਗੁਰੂ-ਮੁਖ ਤੋਂ ਉਚਰੀ ਬਾਣੀ ਨੂੰ ਅੰਕਿਤ ਕੀਤਾ ਜਾਂਦਾ ਸੀ।" (ਪੰਨਾ ੬੪੩)

ਗੁਰਮੁਖੀ ਲਿਪੀ ਵਿਚ ਲਿਖੀ ਜਾਣ ਵਾਲੀ ਪੰਜਾਬੀ ਭਾਸ਼ਾ ਦੁਨੀਆ ਦੇ ਕਈ ਹਿੱਸਿਆਂ ਵਿਚ ਬੋਲੀ ਜਾਂਦੀ ਹੈ। ਖਾਸ ਕਰਕੇ ਪੰਜਾਬ ਵਿਚ ਵੱਸਣ ਵਾਲਿਆਂ ਦਾ ਇਸ ਨਾਲ ਡੂੰਘਾ ਰਿਸ਼ਤਾ ਹੈ। ਪੰਜਾਬੀ ਜਿੱਥੇ ਸਾਡੀ ਮਾਂ-ਬੋਲੀ ਹੈ, ਉੱਥੇ ਇਹ ਸਾਡੇ ਲਿਖਤੀ ਧਾਰਮਿਕ ਸਾਹਿਤ, ਕਥਾ-ਕਹਾਣੀਆਂ ਅਤੇ ਹੋਰ ਬੇਅੰਤ ਖੋਜ ਭਰਪੂਰ ਲਿਖਤ ਵਸੀਲਿਆਂ ਨੂੰ ਜਾਣਨ

**#੨੯੪੬/੭, ਬਜ਼ਾਰ ਲੁਹਾਰਾਂ, ਚੌਂਕ ਲਛਮਣਸਰ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ: +੯੧੯੭੨੭੮-੦੦੩੭੨*

ਦਾ ਜ਼ਰੀਆ ਹੈ। ਸਭ ਤੋਂ ਵੱਡੀ ਅਤੇ ਅਹਿਮ ਗੱਲ ਇਹ ਹੈ ਕਿ 'ਗੁਰਮੁਖੀ ਲਿਪੀ' ਵਿਚ ਸਾਡੇ ਗੁਰੂ ਸਾਹਿਬਾਨ ਨੇ ਸਾਨੂੰ ਰੱਬੀ ਬਾਣੀ, ਧੁਰ ਕੀ ਬਾਣੀ, ਇਲਾਹੀ ਬਾਣੀ ਨਾਲ ਦੈਵੀ ਸੰਦੇਸ਼ ਦਿੱਤਾ ਹੈ। ਪੰਜਵੇਂ ਪਾਤਸ਼ਾਹ ਵੱਲੋਂ ਸੰਪਾਦਿਤ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ (ਸ਼ਬਦ ਗੁਰੂ) ਗੁਰਮੁਖੀ ਲਿਪੀ ਵਿਚ ਸਾਡੀ ਅਗਵਾਈ ਕਰ ਰਹੇ ਹਨ। ਜਿਸ ਕਾਰਨ ਹਰੇਕ ਸਿੱਖ ਦਾ ਗੁਰਮੁਖੀ ਲਿਪੀ ਨਾਲ ਰਿਸ਼ਤਾ ਹੋਰ ਡੂੰਘੇਰਾ ਹੋ ਗਿਆ।

ਵਰਤਮਾਨ ਸਮੇਂ ਇਸ ਪ੍ਰਤੀ ਬੇਰੁਖ਼ੀ ਤੇ ਉਦਾਸੀਨਤਾ ਦੀ ਭਾਵਨਾ ਨਾਲ ਇਸ ਲਿਪੀ ਦਾ ਸਤਿਕਾਰ ਲਗਾਤਾਰ ਘਟਦਾ ਮਹਿਸੂਸ ਕੀਤਾ ਜਾ ਰਿਹਾ ਹੈ। ਅਸੀਂ ਅੱਜ ਆਪਣੇ ਬੱਚਿਆਂ ਨੂੰ ਅਜੋਕੇ ਵਿਸ਼ਵੀਕਰਨ ਦੀ ਦੌੜ ਵਿਚ ਅੰਗਰੇਜ਼ੀ ਅਤੇ ਹੋਰ ਦੂਜੀਆਂ ਭਾਸ਼ਾਵਾਂ ਸਿੱਖਣ ਤੇ ਅੰਗਰੇਜ਼ੀ ਸਕੂਲਾਂ ਵਿਚ ਪੜ੍ਹਾਉਣ ਲਈ ਹੀ ਯਤਨਸ਼ੀਲ ਹਾਂ। ਬੇਸ਼ੱਕ ਕੋਈ ਹੋਰ ਭਾਸ਼ਾ ਸਿੱਖਣੀ ਮਾੜੀ ਗੱਲ ਨਹੀਂ, ਪਰੰਤੂ ਇਸ ਦੀ ਆੜ ਵਿਚ ਆਪਣੀ ਲਿਪੀ/ਬੋਲੀ ਪ੍ਰਤੀ ਸੁਚੇਤ ਨਾ ਹੋਣਾ ਯਕੀਨਨ ਸਾਡੇ ਲਈ ਨੁਕਸਾਨਦੇਹ ਸਾਬਤ ਹੋਵੇਗਾ। ਕੀਨੀਅਨ ਸਾਹਿਤਕਾਰ ਨਗੁਗੀ ਵਾ ਥਿਓਂਗੋ ਦਾ ਕਥਨ ਹੈ ਕਿ— "ਜੇ ਕਿਸੇ ਕੋਲੋਂ ਉਹਦੀ ਭਾਸ਼ਾ ਖੋਹ ਲਈ ਜਾਵੇ ਤਾਂ ਉਹ ਮਾਨਸਿਕ ਰੂਪ ਵਿਚ ਹਮੇਸ਼ਾਂ ਲਈ ਗ਼ੁਲਾਮ ਬਣ ਜਾਂਦਾ ਹੈ। ਇਹ ਕੰਮ ਬੰਦੂਕ ਦੀ ਗੋਲੀ ਨਹੀਂ ਕਰ ਸਕਦੀ।" ਭਾਸ਼ਾ ਕਿਸੇ ਵੀ ਸੱਭਿਆਚਾਰ ਦੀ ਵਾਹਕ ਹੁੰਦੀ ਹੈ ਅਤੇ ਸਾਡਾ ਸੱਭਿਆਚਾਰ ਉਨ੍ਹਾਂ ਕਦਰਾਂ ਨੂੰ ਆਧਾਰ ਦਿੰਦਾ ਹੈ ਜਿਨ੍ਹਾਂ ਸਹਾਰੇ ਅਸੀ ਦੁਨੀਆ ਵਿਚ ਆਪਣੀ ਜਗ੍ਹਾਂ ਬਣਾਉਂਦੇ ਹਾਂ। ਭਾਸ਼ਾ ਬਾਰੇ ਇਕ ਹੋਰ ਵਿਚਾਰ ਬਹੁਤ ਪ੍ਰਸਿੱਧ ਹੈ ਕਿ- "ਕੋਇਲ ਆਪਣੀ ਭਾਸ਼ਾ ਬੋਲਦੀ ਹੈ, ਇਸ ਲਈ ਅਜ਼ਾਦ ਰਹਿੰਦੀ ਹੈ ਪਰ ਤੋਤਾ ਦੂਜਿਆਂ ਦੀ ਭਾਸ਼ਾ ਬੋਲਦਾ ਹੈ ਇਸ ਲਈ ਪਿੰਜਰੇ ਵਿਚ ਜੀਵਨ ਭਰ ਗ਼ੁਲਾਮ ਰਹਿੰਦਾ ਹੈ।" ਇਤਿਹਾਸ ਦੀ ਬੁੱਕਲ ਵਿਚ ਝਾਤੀ ਮਾਰੀਏ ਤਾਂ ਹਿੰਦੋਸਤਾਨ ਦੀ ਜਨਤਾ ਨੇ ਵਿਦੇਸ਼ੀ ਹਾਕਮ ਜਮਾਤ ਦੀ ਅਧੀਨਗੀ ਸਵੀਕਾਰਦਿਆਂ ਆਪਣੀ ਭਾਸ਼ਾ/ਬੋਲੀ ਨੂੰ ਹੀ ਛੱਡ ਕੇ ਗ਼ੁਲਾਮ ਹੋਣਾ ਕਬੂਲਿਆ ਸੀ ਜਿਸ ਬਾਰੇ ਗੁਰੂ ਨਾਨਕ ਸਾਹਿਬ ਨੇ ਫੁਰਮਾਇਆ :

*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੧)*

ਜਿਹੜੀਆਂ ਕੌਮਾਂ ਆਪਣੀ ਲਿਪੀ-ਬੋਲੀ ਨੂੰ ਵਿਸਾਰ ਦਿੰਦੀਆਂ ਹਨ ਉਹ ਆਪਣੇ ਇਤਿਹਾਸ, ਸੱਭਿਆਚਾਰ, ਸਾਹਿਤ ਅਤੇ ਤਮਾਮ ਸਰੋਕਾਰਾਂ ਤੋਂ ਟੁੱਟ ਜਾਂਦੀਆਂ ਹਨ, ਜਿਸ ਕਾਰਨ ਸਾਡੀਆਂ ਪਿਛਲੀਆਂ ਪੀੜ੍ਹੀਆਂ ਦਾ ਸਦੀਆਂ ਦਾ ਤਜ਼ਰਬਾ, ਸੱਭਿਅਤਾ, ਨੈਤਿਕ ਕਦਰਾਂ-ਕੀਮਤਾਂ, ਪਰੰਪਰਾਵਾਂ, ਅਮੀਰ ਤੇ ਸ਼ਾਨਾਂਮੱਤਾ ਵਿਰਸਾ ਤੇ ਫ਼ਲਸਫ਼ਾ ਆਦਿ ਸਭ ਕੁਝ ਸਾਥੋਂ ਖੁੰਝ ਜਾਂਦਾ ਹੈ। ਅਜਿਹਾ ਹੀ ਹਾਲ ਕੁਝ ਸਾਡੇ ਸਕੂਲੀ ਵਿਦਿਆਰਥੀਆਂ ਨਾਲ ਹੋ ਰਿਹਾ ਹੈ। ਗੁਰਮੁਖੀ ਲਿਪੀ ਵਿਚ ਲਿਖੀ ਜਾਣ ਵਾਲੀ ਪੰਜਾਬੀ ਭਾਸ਼ਾ ਨੂੰ ਅਣਗੌਲਿਆਂ ਕਰ ਕੇ ਦੂਜੇ ਵਿਸ਼ਿਆਂ ਦੀ ਪੜ੍ਹਾਈ 'ਤੇ ਜ਼ੋਰ ਦੇਣਾ ਸਾਡੇ ਸੁਭਾਅ ਦਾ ਇੱਕ ਹਿੱਸਾ ਬਣ ਗਿਆ ਹੈ ਅਤੇ ਪੰਜਾਬ ਦੇ ਸਕੂਲਾਂ/ਕਾਲਜਾਂ ਵਿਚ ਸਿਰਫ ਪੰਜਾਬੀ ਭਾਸ਼ਾ ਇਕ ਵਿਸ਼ੇ ਵਜੋਂ ਲਾਜ਼ਮੀ ਹੋਣ ਕਾਰਨ ਇਸ ਨੂੰ ਕੇਵਲ ਪਾਸ ਅੰਕ ਲੈਣ ਤਕ ਹੀ ਸੀਮਿਤ ਜਿਹਾ ਕਰ ਦਿੱਤਾ ਹੈ।

ਜ਼ਮੀਨੀ ਪੱਧਰ 'ਤੇ ਸੱਚਾਈ ਇਹ ਵੀ ਹੈ ਕਿ ਪੰਜਾਬ ਦੇ ਜ਼ਿਆਦਾਤਰ ਸਕੂਲੀ

ਬੱਚਿਆਂ ਨੂੰ ਤਾਂ ਗੁਰਮੁਖੀ ਦੀ ਵਰਣਮਾਲਾ ਤੇ ਵਿਆਕਰਣਿਕ ਨੇਮਾਂ ਆਦਿ ਦਾ ਗਿਆਨ ਵੀ ਘੱਟ ਹੈ।

ਜੇਕਰ ਸਾਨੂੰ ਇਸ ਖੇਤਰ ਵਿਚ ਚੰਗੇ ਤੇ ਸਾਰਥਕ ਸਿੱਟੇ ਚਾਹੀਦੇ ਹਨ ਤਾਂ ਮੌਜੂਦਾ ਆਧੁਨਿਕਤਾ ਦੇ ਪ੍ਰਸੰਗ ਵਿਚ ਇਸ ਭਾਸ਼ਾ ਦੇ ਮਿਆਰ ਅਤੇ ਪ੍ਰਸਾਰੀਕਰਨ ਦੀ ਬੇਹਤਰੀ ਵਾਸਤੇ ਬੱਚਿਆਂ, ਵਿਸ਼ੇਸ਼ ਕਰਕੇ ਵਿਦਿਆਰਥੀਆਂ ਨੂੰ ਕੇਂਦਰੀ ਧੁਰਾ ਬਣਾ ਕੇ ਚੰਗੇ ਨਤੀਜੇ ਹਾਸਲ ਕੀਤੇ ਜਾ ਸਕਦੇ ਹਨ। ਜੋ ਭਾਸ਼ਾ ਵਿਗਿਆਨੀ ਗੁਰਮੁਖੀ ਨੂੰ ਪ੍ਰਣਾਏ ਹੋਏ ਹਨ ਅਤੇ ਇਸ ਦੇ ਪ੍ਰਚਾਰ-ਪ੍ਰਸਾਰ ਲਈ ਕੰਮ ਕਰ ਰਹੇ ਹਨ, ਉਨ੍ਹਾਂ ਦੀ ਵਿਦਿਆਰਥੀ ਵਰਗ ਤਕ ਪਹੁੰਚ ਹੋ ਜਾਵੇ ਤਾਂ ਇਹ ਕੰਮ ਸੋਨੇ 'ਤੇ ਸੁਹਾਗੇ ਵਰਗਾ ਹੋ ਸਕਦਾ ਹੈ, ਜਿਸ ਨਾਲ ਵਿਦਿਆਰਥੀਆਂ ਨੂੰ ਪ੍ਰੇਰਿਤ ਕੀਤਾ ਜਾ ਸਕਦਾ ਹੈ।

ਜੇਕਰ ਨਵੀਨ ਪੀੜ੍ਹੀ ਨੂੰ ਗੁਰਮੁਖੀ ਲਿਪੀ ਦੇ ਮਾਮਲੇ ਵਿਚ ਠੀਕ ਤੇ ਸਾਰਥਕ ਸੇਧ ਹਾਸਲ ਹੁੰਦੀ ਹੈ, ਤਾਂ ਇਸ ਨਾਲ ਸਿੱਖ ਪਰਵਾਰਾਂ ਦੇ ਬੱਚੇ ਜਿੱਥੇ ਗੁਰਬਾਣੀ ਨਾਲ ਜੁੜਨਗੇ, ਉੱਥੇ ਗੁਰਮੁਖੀ ਲਿਪੀ ਵਿਚ ਮਿਲਦੇ ਆਪਣੇ ਇਤਿਹਾਸਿਕ/ਧਾਰਮਿਕ ਸ੍ਰੋਤਾਂ ਜਿਵੇਂ ਕਿ— 'ਵਾਰਾਂ' ਭਾਈ ਗੁਰਦਾਸ ਜੀ, 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', 'ਪੰਥ ਪ੍ਰਕਾਸ਼', 'ਵਿਸ਼ਵ ਕੋਸ਼', 'ਮਹਾਨ ਕੋਸ਼', 'ਸ਼ਬਦਾਰਥ', ਸਿੱਖ ਇਤਿਹਾਸ ਦੀਆਂ ਪੁਸਤਕਾਂ, 'ਭਾਈ ਵੀਰ ਸਿੰਘ ਰਚਨਾਵਲੀ', 'ਭਾਈ ਨੰਦ ਲਾਲ ਰਚਨਾਵਲੀ', ਸਾਖੀ ਸਾਹਿਤ, 'ਧਰਮ ਪੋਥੀਆਂ', 'ਬੰਸਾਵਲੀਨਾਮੇ', 'ਵਾਰਾਂ', 'ਜੰਗਨਾਮੇ', 'ਗੁਰਬਿਲਾਸ', 'ਹੁਕਮਨਾਮੇ' (ਗੁਰੂ ਸਾਹਿਬਾਨ) 'ਸ੍ਰੀ ਗੁਰ ਸੋਭਾ', 'ਭਟ ਵਹੀਆਂ', 'ਪਰਚੀ ਸਾਹਿਤ', ਉਰਦੂ-ਫ਼ਾਰਸੀ ਵਿਚ ਮਿਲਦੇ ਸਿੱਖ-ਇਤਿਹਾਸ ਦੇ ਪੰਜਾਬੀ ਅਨੁਵਾਦ, ਸਿੱਖ ਧਰਮ ਨਾਲ ਸੰਬੰਧਿਤ ਪੁਰਾਤਨ ਗੁਰਮੁਖੀ ਅਖ਼ਬਾਰਾਂ, 'ਖਾਲਸਾ ਸਮਾਚਾਰ', ਆਧੁਨਿਕ ਧਾਰਮਿਕ ਤੇ ਇਤਿਹਾਸਿਕ ਪੁਸਤਕਾਂ, ਖੋਜ ਭਰਪੂਰ ਰਸਾਲਿਆਂ ਆਦਿ ਵਰਗੇ ਅਨੇਕਾਂ ਹੀ ਗੁਰਮੁਖੀ ਸ੍ਰੋਤਾਂ ਦਾ ਗਿਆਨ ਹਾਸਲ ਕਰ ਕੇ ਸਿੱਖੀ ਦੀ ਮਹਾਨਤਾ ਨੂੰ ਦੁਨੀਆ ਦੇ ਸਾਹਮਣੇ ਰੱਖ ਸਕਣ ਦੇ ਸਮਰੱਥ ਹੋਣਗੇ। ਬਾਸ਼ਰਤੇ ਇਹ ਤਾਂਹੀ ਸੰਭਵ ਹੈ ਜੇਕਰ ਸਾਡੀ ਪੀੜ੍ਹੀ ਗੁਰਮੁਖੀ ਲਿਪੀ ਅਤੇ ਇਸ ਵਿਚ ਲਿਖੀ ਜਾਣ ਵਾਲੀ ਪੰਜਾਬੀ ਭਾਸ਼ਾ ਪ੍ਰਤੀ ਸੁਹਿਰਦ ਹੋਵੇ। ਇੰਨਾ ਹੀ ਨਹੀਂ ਬਲਕਿ ਇਸ ਖੇਤਰ ਵਿਚ ਰੁਜ਼ਗਾਰ ਦੇ ਚੰਗੇ ਮੌਕੇ ਵੀ ਪੈਦਾ ਕੀਤੇ ਜਾ ਸਕਦੇ ਹਨ ਇਸ ਪ੍ਰਤੀ ਸਿਰਫ ਲੋੜ ਸਕਾਰਾਤਮਕ ਇੱਛਾ-ਸ਼ਕਤੀ ਦੀ ਹੈ। ਗੁਰਮੁਖੀ ਲਿਪੀ ਬਾਰੇ ਗਿਆਨ ਦਿਵਾ ਕੇ ਸਿੱਖ ਪੀੜ੍ਹੀ ਵਿਚ ਨੈਤਿਕ ਕਦਰਾਂ-ਕੀਮਤਾਂ ਅਤੇ ਸਿੱਖ ਸੱਭਿਆਚਾਰ ਪ੍ਰਤੀ ਚੇਤੰਨਤਾ ਨੂੰ ਹੋਰ ਮਜ਼ਬੂਤ ਅਤੇ ਮੁੜ-ਸੁਰਜੀਤ ਕੀਤਾ ਜਾ ਸਕਦਾ ਹੈ।

ਸੰਚਾਰ ਸਾਧਨਾਂ ਤੇ ਬੇਤਹਾਸ਼ਾ ਇੰਟਰਨੈੱਟ ਦੀ ਫ਼ਜ਼ੂਲ ਵਰਤੋਂ ਨੇ ਜਿਸ ਤਰ੍ਹਾਂ ਅਜੋਕੀ ਪੀੜ੍ਹੀ ਦੀ ਬੌਧਿਕ ਚੇਤਨਾ 'ਤੇ ਜੋ ਆਪਣੀ ਪ੍ਰਭੁਤਾ ਸਥਾਪਿਤ ਕੀਤੀ ਹੋਈ ਹੈ, ਉਹ ਗੁਰਮੁਖੀ ਵਿਚ ਪ੍ਰਾਪਤ ਸਮੁੱਚੇ ਸਿੱਖ ਸਾਹਿਤ ਪ੍ਰਤੀ ਚੇਤਨਾ ਪੈਦਾ ਕਰ ਕੇ ਕਿਸੇ ਹੱਦ ਤਕ ਮੋੜੀ/ਘਟਾਈ ਜਾ ਸਕਦੀ ਹੈ। ਇਹ ਕਾਰਜ ਜੇਕਰ ਜਥੇਬੰਦਕ ਰੂਪ ਵਿਚ ਕੀਤਾ ਜਾਵੇ ਤਾਂ ਗੁਰਮੁਖੀ ਦੇ ਪੱਧਰ ਨੂੰ ਹੋਰ ਉਚਿਆਇਆ ਜਾ ਸਕਦਾ ਹੈ। ਇਹ ਕਾਰਜ ਭਾਵੇਂ ਔਖਾ ਜ਼ਰੂਰ ਹੋਵੇਗਾ, ਪਰ ਅਸੰਭਵ ਨਹੀਂ! ■

# ਗੁਰਮੁਖੀ ਭਾਸ਼ਾ ਅਤੇ ਸਿੱਖ ਵਿਦਿਆਲਿਆਂ ਨੂੰ ਬਾਬਾ ਬੁੱਢਾ ਜੀ ਦੀ ਦੇਣ

*-ਡਾ. ਗੁਰਪ੍ਰੀਤ ਸਿੰਘ**

ਭਾਸ਼ਾ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤਕ ਬੋਲੀ ਅਤੇ ਲਿਪੀ ਰਾਹੀਂ ਪਹੁੰਚਦੀ ਹੈ। ਭਾਸ਼ਾ ਲਈ ਉਸ ਦੀ ਲਿਪੀ ਦਾ ਸਰੂਪ, ਲਿਪੀ ਦਾ ਉਚਾਰਨ ਭਾਵ ਬੋਲੀ ਅਤੇ ਲਿਪੀ ਦੀ ਲਿਖਤੀ ਵਰਤੋਂ ਮਹੱਤਵਪੂਰਨ ਹੁੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬੀ ਭਾਸ਼ਾ ਦੀ ਬੋਲੀ ਨੂੰ ਮੁਕੰਮਲ ਲਿਪੀ ਦੇ ਕੇ ਇਸ ਵਿਚ ਬਾਣੀ ਦੀਆਂ ਪੋਥੀਆਂ ਲਿਖਵਾਈਆਂ। ਇਸ ਨਾਲ ਪੰਜਾਬੀ ਭਾਸ਼ਾ ਦੀ ਲਿਪੀ ਵੀ ਮੁਕੰਮਲ ਹੋ ਗਈ ਅਤੇ ਗੁਰਬਾਣੀ ਲਿਖਤੀ ਰੂਪ ਵਿਚ ਵੀ ਸੁਰੱਖਿਅਤ ਹੋ ਗਈ। ਕਿਉਂਕਿ ਲਿਖਤੀ ਰੂਪ ਰਾਹੀਂ ਹੀ ਸ਼ਬਦ ਸ਼ੁੱਧ ਰੂਪ ਵਿਚ ਸਦੀਵੀਂ ਤੌਰ 'ਤੇ ਸਾਂਭਿਆ ਜਾ ਸਕਦਾ ਸੀ:

*ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੬੬)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਿਪੀ ਦੀ ਸੰਭਾਲ ਦਾ ਕਾਰਜ ਉਦਾਸੀਆਂ ਦੌਰਾਨ ਹੀ ਸ਼ੁਰੂ ਕਰ ਦਿੱਤਾ ਸੀ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਮੱਕੇ ਫੇਰੀ ਦੌਰਾਨ ਉਨ੍ਹਾਂ ਕੋਲ ਬਾਣੀ ਦੀ ਪੋਥੀ ਹੋਣ ਦਾ ਹਵਾਲਾ ਦਿੱਤਾ ਹੈ:

*ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ।* *(ਵਾਰ ੧:੩੨)*

ਜਨਮਸਾਖੀ ਸਾਹਿਤ ਅੰਦਰ ਗੁਰੂ ਜੀ ਦੀਆਂ ਉਦਾਸੀਆਂ ਦੌਰਾਨ ਸੈਦੋ ਘੇਹੋ, ਸ਼ੀਹਾਂ ਛੀਂਬਾ, ਹਸੂ ਲੁਹਾਰ, ਝਾੜੂ ਕਲਾਲ ਅਤੇ ਭਾਈ ਮਨਸੁਖ ਆਦਿਕ ਦੁਆਰਾ ਬਾਣੀ ਦੀਆਂ ਪੋਥੀਆਂ ਲਿਖਣ ਦੇ ਹਵਾਲੇ ਪ੍ਰਾਪਤ ਹੋ ਜਾਂਦੇ ਹਨ। ਜਿਵੇਂ ਭਾਈ ਸੈਦੋ ਘੇਹੋ ਨੇ ਪਹਿਲੀ ਉਦਾਸੀ ਦੌਰਾਨ ਮਾਝ ਦੀ ਵਾਰ ਤੇ ਹੋਰ ਬਾਣੀ ਲਿਖੀ ਸੀ। "ਏਹ ਵਾਰੁ ਹੋਈ ਸਾਪੂਰਨ ਮਾਝ ਕੀ ਤਦਹੁੰ ਸੈਦੋ ਘੇਹੋ ਲਿਖੀ..."[੧]

ਇਸ ਤਰ੍ਹਾਂ ਹੀ ਤੀਜੀ ਉਦਾਸੀ ਦੌਰਾਨ ਪੰਡਿਤ ਬ੍ਰਹਮਦਾਸ ਨਾਲ ਗੋਸਟ ਸਮੇਂ ਮਲਾਰ ਦੀ ਵਾਰ ਸੀਹੇ ਛੀਂਬੇ ਅਤੇ ਹਸੂ ਲੁਹਾਰ ਨੇ ਲਿਖੀ ਸੀ। *"ਤਿਤੁ ਮਹਲਿ ਵਾਰ ਹੋਈ... ਤਤੁ ਬਾਣੀ ਹਸੂ ਲੁਹਾਰ ਅਤੈ ਸੀਹੈ ਛੀਬੇ ਨੇ ਲਿਖੀ"।*[੨] ਬਾਬਰ ਦੇ ਬੰਦੀਖਾਨੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਬਾਣੀ ਉਚਾਰਨ ਕੀਤੀ ਸੀ, ਉਹ ਝਾੜੂ ਕਲਾਲ ਨੇ ਲਿਖੀ ਸੀ:

*"ਤਬ ਝਾੜੂ ਕਲਾਲ ਬੰਦਿ ਵਿਚ ਥਾ...ਓਨਿ ਲਿਖਿ ਲਇਆ॥"*[੩]

---

**ਧਾਰਮਿਕ ਅਧਿਆਪਕ, ਸ੍ਰੀ ਗੁਰੂ ਰਾਮਦਾਸ ਪਬਲਿਕ ਹਾਈ ਸਕੂਲ, ਗੋਲਡਨ ਟੈਂਪਲ ਕਲੋਨੀ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ- ੧੪੩੦੦੧; ਮੋ. +੯੧੯੭੨੫੦-੧੫੧੬੩*

ਜਦ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਰਹਿੰਦਿਆਂ ਬਾਣੀ ਸੰਪੂਰਨਤਾ ਲਈ ਕਾਰਜ ਕਰ ਰਹੇ ਸਨ ਤਾਂ ਭਾਈ ਮਨਸੁਖ ਜੀ ਵੀ ਕਰਤਾਰਪੁਰ ਇਨ੍ਹਾਂ ਕਾਰਜਾਂ ਵਿਚ ਜੁਟੇ ਹੋਏ ਸਨ। ਭਾਈ ਮਨਸੁਖ ਜੀ ਬਾਣੀ ਦੀਆਂ ਪੋਥੀਆਂ ਤਿਆਰ ਕਰ ਰਹੇ ਸਨ:

*"ਤੀਨ ਬਰਸ ਜਾ ਰਹਿਆ ਤਾ ਬਾਬੇ ਕੀ ਬਾਣੀ ਬਹੁਤੁ ਲਿਖਿ ਕਰਿ ਪੋਥੀਆ ਲੀਤੀਆ॥"*[੪]

ਕਰਤਾਰਪੁਰੀ ਟਕਸਾਲ ਅੰਦਰ ਬਾਬਾ ਸ੍ਰੀ ਚੰਦ ਜੀ, ਬਾਬਾ ਬੁੱਢਾ ਜੀ, ਭਾਈ ਲਹਿਣਾ ਜੀ ਆਦਿਕ ਨੇ ਗੁਰਮਤਿ ਦਾ ਗੂੜ੍ਹ ਅਧਿਐਨ ਕੀਤਾ ਅਤੇ ਇਸ ਅਧਿਐਨ ਨੂੰ ਅੱਗੇ ਪੰਥ ਅੰਦਰ ਪ੍ਰਚਾਰਿਆ। ਬਾਬਾ ਸ੍ਰੀ ਚੰਦ ਜੀ ਨੇ ਆਪਣੇ ਉਦਾਸੀ ਸਿੱਖਾਂ ਨੂੰ ਵਿੱਦਿਆ ਪੜ੍ਹਾਉਣ ਲਈ ਖਾਸ-ਖਾਸ ਅਸਥਾਨਾਂ 'ਤੇ ਭੇਜਿਆ, ਜਿੱਥੇ ਵਿੱਦਿਆ ਅਤੇ ਗੁਰਬਾਣੀ ਪੜ੍ਹਾਈ ਜਾਂਦੀ ਸੀ। ਬਾਬਾ ਸ੍ਰੀ ਚੰਦ ਜੀ ਨੇ ਪਹਿਲਾ ਵਿਦਿਆਲਾ ਕਰਤਾਰਪੁਰ ਵਿਚ ਖੋਲ੍ਹਿਆ। ਦੂਸਰਾ ਡੇਰਾ ਬਾਬਾ ਨਾਨਕ ਅਤੇ ਤੀਸਰਾ ਵਿਦਿਆਲਾ ਤਲਵੰਡੀ ਵਿਖੇ ਖੋਲ੍ਹਿਆ ਸੀ। ਇਸ ਤਰ੍ਹਾਂ ਸ੍ਰੀ ਨਗਰ (ਕਸ਼ਮੀਰ), ਕਾਬਲ ਵਿਚ ਹਿੰਦੂ ਸ਼ੇਰ ਬਾਜ਼ਾਰ ਵਿਚ, ਨਾਨਕ ਮਤਾ, ਹਰਿਦੁਆਰ, ਕਾਸ਼ੀਪੁਰ, ਸੁਲਤਾਨਪੁਰ ਅਤੇ ਹੋਰ ਥਾਂਵਾਂ 'ਤੇ ਵੀ ਵਿਦਿਆਲੇ ਖੋਹਲੇ ਸਨ।[੫] ਅਜਿਹੇ ਕਾਰਜਾਂ ਦੀ ਇਕ ਲੰਮੀ ਸੂਚੀ ਮਿਲਦੀ ਹੈ, ਪਰ ਹਥਲੇ ਲੇਖ ਅੰਦਰ ਗੁਰਮੁਖੀ ਭਾਸ਼ਾ ਦੇ ਪ੍ਰਚਾਰ-ਪ੍ਰਸਾਰ ਵਿਚ ਬਾਬਾ ਬੁੱਢਾ ਜੀ ਦੀ ਦੇਣ ਨੂੰ ਉਲੀਕਣ ਦਾ ਜਤਨ ਕੀਤਾ ਜਾਵੇਗਾ।

ਸਿੱਖ ਪਰੰਪਰਾ ਅੰਦਰ ਬਾਬਾ ਬੁੱਢਾ ਜੀ ਦਾ ਸਤਿਕਾਰਯੋਗ ਸਥਾਨ ਹੈ। ਭਾਈ ਗੁਰਦਾਸ ਜੀ ਬਾਬਾ ਬੁੱਢਾ ਜੀ ਬਾਰੇ ਲਿਖਦੇ ਹਨ ਕਿ ਬਾਬਾ ਬੁੱਢਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਕ ਮਨ ਚਿਤ ਹੋ ਕੇ ਧਿਆਉਂਦੇ ਸਨ:

*ਜਿਤਾ ਰੰਧਾਵਾ ਭਲਾ ਹੈ ਬੂੜਾ ਬੁਢਾ ਇਕ ਮਨਿ ਧਿਆਵੈ।* *(ਵਾਰ ੧੧:੧੪)*

ਬਾਬਾ ਬੁੱਢਾ ਜੀ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਪਹਿਲਾ ਮੇਲ ਰਮਦਾਸ ਦੀ ਧਰਤੀ 'ਤੇ ਹੋਇਆ। ਉਸ ਸਮੇਂ ਬਾਲ ਉਮਰ ਵਿਚ ਬਾਬਾ ਬੁੱਢਾ ਜੀ (ਬੂੜਾ ਜੀ) ਪਸ਼ੂ ਚਾਰ ਰਹੇ ਸਨ:

*ਇਕ ਦਿਨ ਬਹਿਰ ਬਿਰਛ ਕੀ ਛਾਯਾ। ਬੈਠਿ ਰਹੇ ਗੁਰ ਸਹਿਜ ਸੁਭਾਯਾ ॥੨॥*
*ਬਾਰਿਕ ਅਜਾ ਚਰਾਵਤਿ ਆਵਾ। ਜਗਨ ਲਗਯੋ ਜਿਹ ਭਾਗ ਸੁਹਾਵਾ।*[੬]

ਇਸ ਪਹਿਲੇ ਮਿਲਾਪ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਲ ਬੂੜਾ ਜੀ ਨਾਲ ਹੋਈ ਵਾਰਤਾਲਾਪ ਦੌਰਾਨ ਗੁਰੂ ਜੀ ਵੱਲੋਂ ਬਾਲਕ ਬੂੜੇ ਨੂੰ ਇਹ ਕਹਿਣਾ ਕਿ ਤੇਰੀ ਮੱਤ ਬੁੱਢਿਆਂ ਵਾਲੀ ਹੈ, ਉਨ੍ਹਾਂ ਦੀ ਸਿਆਣਪ ਭਰੀ ਸ਼ਖ਼ਸੀਅਤ ਨੂੰ ਉਜਾਗਰ ਕਰਦਾ ਹੈ। ਬੂੜਾ ਨਾਮ ਦੇ ਇਸ ਬਾਲਕ ਦਾ ਨਾਮ ਬੁੱਢਾ ਪੈਣਾ ਉਨ੍ਹਾਂ ਦੀ ਸਿਆਣਪ ਦਾ ਸੰਕੇਤ ਹੈ। ਇਸ ਮਿਲਣੀ ਤੋਂ ਬਾਅਦ ੧੫੧੯ ਈ. ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਜਦ

ਕਲਜੁਗੀ ਜੀਵਾਂ ਨੂੰ ਤਾਰਨ ਵਾਸਤੇ ਚੌਥੀ ਵਾਰ ਕਰਤਾਰਪੁਰ ਸਾਹਿਬ ਤੋਂ ਧਰਮ ਪ੍ਰਚਾਰ ਵਾਸਤੇ ਤੁਰੇ ਤਾਂ ਤੇਰ੍ਹਾਂ ਕੁ ਸਾਲ ਦੀ ਉਮਰ ਦੇ ਬਾਬਾ ਬੁੱਢਾ ਜੀ ਨੂੰ ਕਰਤਾਰਪੁਰ ਸਾਹਿਬ ਦੀ ਧਰਮਸਾਲਾ ਦੀ ਸੇਵਾ ਸੰਭਾਲ ਸੌਂਪ ਗਏ ਸਨ।[੭] ਜਦ ਸ੍ਰੀ ਗੁਰੂ ਨਾਨਕ ਦੇਵ ਜੀ ਅੰਤਮ ਸਾਲਾਂ ਵਿਚ ਕਰਤਾਰਪੁਰ ਸਾਹਿਬ ਆਏ ਤਾਂ ਬਾਬਾ ਬੁੱਢਾ ਜੀ ਨੇ ਉਨ੍ਹਾਂ ਦੀ ਦੇਖ-ਰੇਖ, ਅਗਵਾਈ ਅਤੇ ਛਤਰ-ਛਾਇਆ ਹੇਠ ਬਾਣੀ ਦਾ ਅਧਿਐਨ ਕੀਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਾ ਬੁੱਢਾ ਜੀ ਦੀ ਵਿਦਵਤਾ ਅਤੇ ਸਮਰਪਿਤ ਭਾਵਨਾ ਕਰਕੇ 'ਭਾਈ' ਪਦਵੀ ਨਾਲ ਨਿਵਾਜਿਆ ਸੀ:

*ਸ਼੍ਰੀ ਬੁੱਢੇ ਅਸ਼ਟਕ ਕਰਜੋ ਸੁਨਿ ਸਤਿਗੁਰ ਸੁਖਦਾਇ।*
*ਭਾਈ ਪਦ ਬਖਸ਼ਨ ਕਰਜੋ ਸੁਨਤਿ ਸਿੱਖ ਸਮੁਦਾਇ ॥*[੮]

ਸ੍ਰੀ ਗੁਰੂ ਅੰਗਦ ਦੇਵ ਜੀ ਗੁਰਿਆਈ ਪ੍ਰਾਪਤ ਹੋਣ ਤੋਂ ਬਾਅਦ ਖਡੂਰ ਸਾਹਿਬ ਦੀ ਧਰਤੀ 'ਤੇ ਆ ਬਿਰਾਜੇ ਤਾਂ ਉਨ੍ਹਾਂ ਦੀ ਸੇਵਾ ਵਿਚ ਬਾਬਾ ਬੁੱਢਾ ਜੀ ਵੀ ਇੱਥੇ ਹੀ ਆ ਕੇ ਰਹਿਣ ਲੱਗੇ। ਇਕ ਦਿਨ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕਰਨ ਲਈ ਬਾਬਾ ਬੁੱਢਾ ਜੀ ਨੂੰ ਹੁਕਮ ਕੀਤਾ ਅਤੇ ਕਿਹਾ ਕਿ ਬਾਬਾ ਜੀ ਜਿੰਨੇ ਸਿੱਖ ਖਡੂਰ ਸਾਹਿਬ ਆਉਂਦੇ ਹਨ, ਇਹ ਸਭ ਗੁਰਮੁਖੀ ਵਿੱਦਿਆ ਤੋਂ ਖਾਲੀ ਹਨ, ਇਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤਾਂ ਕੰਠ ਹੈ ਪਰ ਗੁਰਮੁਖੀ ਅੱਖਰ ਵੱਧ-ਘੱਟ ਪੜ੍ਹਦੇ ਹਨ ਅਤੇ ਲੰਡਿਆਂ ਟਾਕਰਿਆਂ ਵਿਚ ਲਿਖਦੇ ਹਨ। ਪਰ ਲੰਡਿਆਂ, ਟਾਕਰਿਆਂ ਦੀਆਂ ਮਾਤਰਾਵਾਂ ਨਾ ਹੋਣ ਕਾਰਨ ਬਾਣੀ ਸ਼ੁੱਧ ਨਹੀਂ ਲਿਖੀ ਜਾਂਦੀ । ਇਸ ਕਰਕੇ ਤੁਸੀਂ ਸਾਰੇ ਸਿੱਖਾਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਗੁਰਮੁਖੀ ਅੱਖਰ ਸਿਖਾਇਆ ਕਰੋ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਹ ਹੁਕਮ ਮੰਨ ਕੇ ਬਾਬਾ ਬੁੱਢਾ ਜੀ ਨੇ ਖਡੂਰ ਸਾਹਿਬ ਵਿਖੇ ਸਿੱਖਾਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਗੁਰਮੁਖੀ ਪੜ੍ਹਾਈ। ਫਿਰ ਗੁਰੂ ਜੀ ਦੇ ਹੁਕਮ ਅਨੁਸਾਰ ਆਪਣੇ ਪਿੰਡ ਭਾਣਾ ਤਲਵੰਡੀ (ਰਮਦਾਸ) ਵਿਚ ਇਕ ਗੁਰਮੁਖੀ ਵਿਦਿਆਲਾ ਖੋਲ੍ਹਿਆ। ਉਸ ਤੋਂ ਬਾਅਦ ਲੰਮੇ ਸਮੇਂ ਤਕ ਬੀੜ ਸਾਹਿਬ ਵਿਚ ਗੁਰਮੁਖੀ ਪੜ੍ਹਾਉਂਦੇ ਰਹੇ।[੯] ਭਾਈ ਮੰਗਲ ਸਿੰਘ ਉਪਦੇਸ਼ਕ ਜਨਮਸਾਖੀ ਵਿਚ ਲਿਖਦੇ ਹਨ ਕਿ ਇਕ ਦਿਨ ਪੰਡਤ ਅਤੇ ਇਕ ਮੌਲਵੀ ਬਾਬਾ ਬੁੱਢਾ ਜੀ ਦੇ ਗੁਰਮੁਖੀ ਵਿਦਿਆਲੇ ਵਿਚ ਆਏ। ਉਸ ਸਮੇਂ ਵਿਦਿਆਰਥੀ ਪੱਟੀਆਂ ਲਿਖ ਰਹੇ ਸਨ। ਪੰਡਤ ਤੇ ਮੌਲਵੀ ਨੇ ਬਾਬਾ ਬੁੱਢਾ ਜੀ ਨੂੰ ਪੁੱਛਿਆ ਕਿ ਬਾਬਾ ਜੀ ਇਨ੍ਹਾਂ ਅੱਖਰਾਂ ਦਾ ਕੀ ਨਾਮ ਹੈ? ਤਾਂ ਬਾਬਾ ਜੀ ਨੇ ਕਿਹਾ ਕਿ ਇਹ ਗੁਰਮੁਖੀ ਅੱਖਰ ਹਨ। ਉਹ ਪੁੱਛਣ ਲੱਗੇ ਕਿ ਇਹ ਗੁਰਮੁਖੀ ਅੱਖਰ ਕਿੰਨੇ ਕੁ ਸਮੇਂ ਵਿਚ ਚੰਗੀ ਤਰ੍ਹਾਂ ਪੜ੍ਹਨੇ ਤੇ ਲਿਖਣੇ ਸਿੱਖੇ ਜਾ ਸਕਦੇ ਹਨ? ਬਾਬਾ ਜੀ ਕਹਿਣ ਲੱਗੇ ਕਿ ਚੰਗਾ ਸਿਆਣਾ ਤਾਂ ਛੇ ਕੁ ਮਹੀਨਿਆਂ ਵਿਚ ਚੰਗੀ ਤਰ੍ਹਾਂ ਪੜ੍ਹਨਾ ਲਿਖਣਾ ਸਿੱਖ ਲੈਂਦਾ ਹੈ। ਫਿਰ ਦੋਹਾਂ ਪੰਡਤ ਤੇ ਮੌਲਵੀ ਵੱਲੋਂ ਬਾਬਾ ਬੁੱਢਾ ਜੀ ਨਾਲ ਗੁਰਮੁਖੀ ਅੱਖਰਾਂ ਬਾਰੇ ਵਿਚਾਰ ਹੋਣ ਲੱਗੀ। ਬਾਬਾ ਜੀ ਨੇ ਪੰਡਤ ਨੂੰ ਕਿਹਾ ਕਿ ਸ਼ਾਸਤਰੀ ਅੱਖਰਾਂ ਵਿਚ ਝਾੜੇ ਦੀ ਥਾਂ ਤੇ ਤੁਸੀਂ ਡੱਡਾ

ਅੱਖਰ ਵਰਤਦੇ ਹੋ ਪਰ ਗੁਰੂ ਨਾਨਕ ਦੇਵ ਜੀ ਨੇ ੜਾੜਾ ਤੇ ਡੱਡਾ ਅੱਖਰ ਜੁਦਾ ਜੁਦਾ ਦੱਸੇ ਹਨ। ਇਸੇ ਤਰ੍ਹਾਂ ਮੌਲਵੀ ਸਾਹਿਬ ਨੂੰ ਬਾਬਾ ਜੀ ਨੇ ਕਿਹਾ ਕਿ ਫ਼ਾਰਸੀ ਵਿਚ ਣਾਣਾ, ਵੰਞਾ ਆਦਿਕ ਅੱਖਰਾਂ ਦੇ ਸਿੱਧੇ ਚਿੰਨ ਨਹੀਂ ਹਨ, ਇਸ ਕਰਕੇ ਗੁਰਮੁਖੀ ਨੂੰ ਫ਼ਾਰਸੀ ਅੱਖਰਾਂ ਵਿਚ ਸ਼ੁੱਧ ਨਹੀਂ ਲਿਖਿਆ ਜਾ ਸਕਦਾ। ਇਸ ਗੱਲਬਾਤ ਤੋਂ ਬਾਅਦ ਪੰਡਤ ਤੇ ਮੌਲਵੀ ਨੇ ਗੁਰਮੁਖੀ ਭਾਸ਼ਾ ਨੂੰ ਅਤੀ ਉੱਤਮ ਕਿਹਾ ਅਤੇ ਬਾਬਾ ਬੁੱਢਾ ਜੀ ਨੂੰ ਨਮਸਕਾਰ ਕਰ ਕੇ ਵਿਦਾ ਹੋਏ।[੧੦] ਸ੍ਰੀ ਗੁਰੂ ਅਮਰਦਾਸ ਜੀ ਨੇ ਜਦ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਵਾਸਤੇ ਬਾਈ ਮੰਜੀਆਂ ਦੀ ਸਥਾਪਨਾ ਕੀਤੀ ਤਾਂ ਇਨ੍ਹਾਂ ਪ੍ਰਚਾਰਕਾਂ ਦੇ ਮੁਖੀ ਬਾਬਾ ਬੁੱਢਾ ਜੀ ਨੂੰ ਥਾਪਿਆ ਗਿਆ ਸੀ।[੧੧] ਸ੍ਰੀ ਅੰਮ੍ਰਿਤਸਰ ਸ਼ਹਿਰ ਵੱਸਣ ਤੋਂ ਬਾਅਦ ਜਦ ਬਾਬਾ ਬੁੱਢਾ ਜੀ ਨੂੰ ਬੀੜ ਸਾਹਿਬ ਦੀ ਸੇਵਾ ਸੌਂਪੀ ਗਈ ਤਾਂ ਇੱਥੇ ਬਾਬਾ ਜੀ ਨੇ ਗੁਰਮੁਖੀ ਵਿਦਿਆਲਾ ਕਾਇਮ ਕੀਤਾ।

ਇਕ ਵਾਰ ਬੀੜ ਸਾਹਿਬ ਵਿਖੇ ਇਕ ਜੋਗੀ ਅਤੇ ਇਕ ਪੰਡਤ ਸਿੱਖ ਧਰਮ ਬਾਰੇ ਜਾਣਨ ਲਈ ਬਾਬਾ ਬੁੱਢਾ ਜੀ ਕੋਲ ਆਏ। ਪਹਿਲਾਂ ਬਾਬਾ ਜੀ ਨੇ ਜੋਗੀ ਨੂੰ ਸਿੱਖ ਧਰਮ ਅਤੇ ਜੋਗ ਮਤ ਬਾਰੇ ਤੁਲਨਾ ਕਰ ਕੇ ਸਿੱਖ ਧਰਮ ਦੀ ਵਿਲੱਖਣਤਾ ਸਪੱਸ਼ਟ ਕੀਤੀ। ਇਸ ਨਾਲ ਜੋਗੀ ਦੀ ਨਿਸ਼ਾ ਹੋਈ ਫਿਰ ਪੰਡਤ ਨਾਲ ਸ਼ਾਸਤਰਾਂ ਬਾਰੇ ਚਰਚਾ ਕੀਤੀ। ਬਾਬਾ ਜੀ ਨੇ ਸ਼ਾਸਤਰਾਂ ਨਾਲ ਗੁਰਬਾਣੀ ਦੇ ਤੁਲਨਾਤਮਕ ਵਿਚਾਰ-ਵਟਾਂਦਰਿਆਂ ਰਾਹੀਂ ਸਿੱਖ ਧਰਮ ਦੀ ਵਿਲੱਖਣਤਾ ਦਰਸਾਈ। ਇਸ ਤਰ੍ਹਾਂ ਦੇ ਵੱਖ-ਵੱਖ ਮਤਾਂ ਦੇ ਵਿਦਵਾਨ ਬੀੜ ਸਾਹਿਬ ਵਿਖੇ ਬਾਬਾ ਜੀ ਨਾਲ ਚਰਚਾ ਲਈ ਆਉਂਦੇ ਰਹਿੰਦੇ ਸਨ।[੧੨] ਬਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਧਿਆਪਕ ਵਜੋਂ ਸੇਵਾਵਾਂ ਵੀ ਬਾਬਾ ਬੁੱਢਾ ਜੀ ਨੇ ਹੀ ਨਿਭਾਈਆਂ ਸਨ। ਗੁਰਬਿਲਾਸ ਪਾ:੬ਵੀਂ ਅਨੁਸਾਰ:

*ਪੜ੍ਹਿ ਵਿਦਿਆ ਗੁਰ ਭਏ ਪ੍ਰਸੰਨੁ। ਬੁੱਢੇ ਕੋ ਭਾਖ੍ਯੋ ਧਨੁ ਧੰਨੁ।*
*ਸਸਤ੍ਰ ਸਾਸਤ੍ਰ ਸਭ ਵਿਦਿਆ ਪਾਈ। ਹਰਿਗੁਵਿੰਦ ਮਨਿ ਹਰਖ ਧਰਾਈ॥*[੧੩]

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਗਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬੀੜ ਤਿਆਰ ਕਰਵਾਈ ਤਾਂ ਇਸ ਦਾ ਪਹਿਲਾ ਪ੍ਰਕਾਸ਼ ਬਾਬਾ ਬੁੱਢਾ ਜੀ ਨੇ ਹੀ ਕੀਤਾ ਸੀ। 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਅਨੁਸਾਰ ਬਾਬਾ ਬੁੱਢਾ ਜੀ ਹੀ ਬੀੜ ਸਾਹਿਬ ਨੂੰ ਸਿਰ 'ਤੇ ਰੱਖ ਕੇ ਸ੍ਰੀ ਰਾਮਸਰ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਲਿਆਏ ਸਨ ਅਤੇ ਗੁਰੂ ਜੀ ਨੇ ਉਨ੍ਹਾਂ ਨੂੰ ਪਹਿਲਾ ਵਾਕ ਲੈਣ ਲਈ ਆਖਿਆ ਸੀ:

*ਵਾਰ ਭੋਗ ਸੁਨਿ ਮਨ ਲਾਈ। ਸ੍ਰੀ ਅਰਜਨ ਪੁਨ ਗਿਰਾ ਅਲਾਈ।*
*'ਬੁੱਢਾ ਸਾਹਿਬ ਖੋਲਹੁ ਗ੍ਰਿੰਥ। ਲੇਹੁ ਅਵਾਜ਼ ਸੁਨਹਿ ਸਭਿ ਪੰਥ॥੭॥*[੧੪]

ਬਾਬਾ ਬੁੱਢਾ ਜੀ ਨੇ ਗੁਰੂ-ਘਰ ਦੀ ਸੇਵਾ ਦੇ ਨਾਲ-ਨਾਲ ਗੁਰਮੁਖੀ ਅਤੇ ਗੁਰਬਾਣੀ ਪੜ੍ਹਨ, ਪੜ੍ਹਾਉਣ ਵਿਚ ਆਪਣੀ ਸਾਰੀ ਉਮਰ ਗੁਜ਼ਾਰੀ ਹੈ। ੧੨੫ ਸਾਲ

ਦੀ ਉਮਰ ਭੋਗ ਕੇ ਬਾਬਾ ਜੀ ੧੬ ਨਵੰਬਰ, ੧੬੩੧ ਈ. ਨੂੰ ਅਕਾਲ ਚਲਾਣਾ ਕਰ ਗਏ। ਇਹ ਗੁਰਮੁਖੀ, ਗੁਰਬਾਣੀ ਅਤੇ ਗੁਰ ਇਤਿਹਾਸ ਦੀ ਵਿੱਦਿਆ ਬਾਬਾ ਬੁੱਢਾ ਜੀ ਦੀਆਂ ਅਗਲੀਆਂ ਪੀੜ੍ਹੀਆਂ ਵਿਚ ਵੀ ਨਿਰੰਤਰ ਚੱਲਦੀ ਰਹੀ। ਬਾਬਾ ਬੁੱਢਾ ਜੀ ਦੇ ਪੜਪੋਤਰੇ ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਵੀ ਗੁਰਮੁਖੀ ਅਤੇ ਇਤਿਹਾਸ ਦੇ ਬਹੁਤ ਵੱਡੇ ਵਿਦਵਾਨ ਹੋਏ ਸਨ, ਜਿਨ੍ਹਾਂ ਨੇ ਸਿੱਖ ਇਤਿਹਾਸ ਦੀਆਂ ਪੰਜ ਸੌ ਸਾਖੀਆਂ ਇਕੱਤਰ ਕਰ ਕੇ ਇਕ ਗ੍ਰੰਥ ਤਿਆਰ ਕੀਤਾ ਸੀ।

ਇਸ ਤਰ੍ਹਾਂ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਗੁਰਮੁਖੀ ਸਿੱਖੀ ਅਤੇ ਸਿੱਖ ਪੰਥ ਅੰਦਰ ਗੁਰਮੁਖੀ ਅਤੇ ਗੁਰਬਾਣੀ ਦੇ ਉੱਚ ਕੋਟੀ ਦੇ ਵਿਦਵਾਨ ਅਧਿਆਪਕ ਵਜੋਂ ਸੇਵਾਵਾਂ ਨਿਭਾਈਆਂ ਹਨ।

**ਹਵਾਲੇ :**

੧. *ਪੁਰਾਤਨ ਜਨਮਸਾਖੀ,* ਮੈਨੇਜਰ, ਖਾਲਸਾ ਸਮਾਚਾਰ, ਸ੍ਰੀ ਅੰਮ੍ਰਿਤਸਰ, ੧੯੪੮, ਪੰਨਾ ੯੪.

੨. ਉਹੀ, ਪੰਨਾ ੧੦੮.

੩. ਉਹੀ, ਪੰਨਾ ੭੬.

੪. ਡਾ. ਪਿਆਰ ਸਿੰਘ (ਸੰਪਾ.), *ਸ਼ੰਭੂਨਾਥ ਵਾਲੀ ਜਨਮਪਤ੍ਰੀ ਬਾਬੇ ਨਾਨਕ ਜੀ ਕੀ, ਪ੍ਰਸਿੱਧ ਨਾਂ ਆਦਿ ਸਾਖੀਆਂ,* ਲਾਹੌਰ ਬੁੱਕ ਸ਼ਾਪ ਲੁਧਿਆਣਾ, ੧੯੬੯, ਪੰਨਾ ੬੧. ੨੧.

੫. ਤਰਲੋਚਨ ਸਿੰਘ ਯੂ.ਕੇ, *ਜਨਮਸਾਖੀ ਗੁਰੂ ਨਾਨਕ ਨੰਦਨ ਧੰਨ ਬਾਬਾ ਸ੍ਰੀ ਚੰਦ ਸਾਹਿਬ ਜੀ,* ਭਾ.ਚਤਰ ਸਿੰਘ ਜੀਵਨ ਸਿੰਘ, ਬਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ, ੨੦੧੬, ਪੰਨਾ ੧੦੮.

੬. ਸੰਤੋਖ ਸਿੰਘ ਕਵੀ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਜਿਲਦ ਚੌਥੀ,* (ਸੰਪਾ.) ਭਾਈ ਵੀਰ ਸਿੰਘ, ਭਾਸ਼ਾ ਵਿਭਾਗ ਪੰਜਾਬ, ੨੦੧੧, ਪੰਨਾ ੧੧੪੫.

੭. ਗਿਆਨੀ ਨਿਸ਼ਾਨ ਸਿੰਘ ਗੰਡੀਵਿੰਡ, *ਜਨਮਸਾਖੀ ਬਾਬਾ ਬੁੱਢਾ ਜੀ,* ਭਾ. ਚਤਰ ਸਿੰਘ ਜੀਵਨ ਸਿੰਘ, ਬਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ, ੨੦੧੫, ਪੰਨਾ ੩੨.

੮. ਸੰਤੋਖ ਸਿੰਘ ਕਵੀ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ,* ਜਿਲਦ ਚੌਥੀ, ਪੰਨਾ ੧੨੫੨.

੯. ਭਾਈ ਮੰਗਲ ਸਿੰਘ ਉਪਦੇਸ਼ਕ, *ਜੀਵਨ ਚਰਿਤਰ ਬਾਬਾ ਬੁੱਢਾ ਜੀ,* ਵਜੀਰ ਹਿੰਦ ਪ੍ਰੈੱਸ ਸ੍ਰੀ ਅੰਮ੍ਰਿਤਸਰ, ੧੯੧੬,, ਪੰਨੇ ੮੭-੮੮.

੧੦. ਉਹੀ, ਪੰਨੇ ੮੮-੮੯.

੧੧. ਗਿ. ਕਿਰਪਾਲ ਸਿੰਘ, *ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਮਿਤੀਹੀਣ, ਪੰਨਾ ੧੧੮.

੧੨. ਭਾਈ ਮੰਗਲ ਸਿੰਘ ਉਪਦੇਸ਼ਕ, *ਜੀਵਨ ਚਰਿੱਤਰ ਬਾਬਾ ਬੁੱਢਾ ਜੀ,* ਪੰਨੇ ੧੪੩-੧੪੬.

੧੩. ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ਛੇਵੀਂ,* (ਸੰਪਾ.), ਜੋਗਿੰਦਰ ਸਿੰਘ ਵੇਦਾਂਤੀ, ਡਾ. ਅਮਰਜੀਤ ਸਿੰਘ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੯, ਪੰਨਾ ੫੫.

੧੪. ਸੰਤੋਖ ਸਿੰਘ ਕਵੀ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ,* ਜਿਲਦ ਛੇਵੀਂ, ਪੰਨਾ ੨੧੪੩.

# ਗੁਰੂ ਸਾਹਿਬਾਨ ਅਤੇ ਗੁਰਮੁਖੀ ਲਿਪੀ

*-ਡਾ. ਵਿਸ਼ਾਲ ਕੁਮਾਰ**

ਪੰਜਾਬੀ ਭਾਸ਼ਾ ਗੁਰਮੁਖਾਂ ਅਤੇ ਗੁਰੂ ਸਾਹਿਬਾਨ ਵੱਲੋਂ ਵਰਤੋਂ ਵਿਚ ਲਿਆਂਦੀ ਗਈ ਜਿਸ ਕਾਰਨ ਇਸ ਨੂੰ ਅੰਕਿਤ ਕਰਨ ਲਈ ਵਰਤੀ ਜਾਣ ਵਾਲੀ ਲਿਪੀ ਦਾ ਨਾਮ 'ਗੁਰੂ ਦੇ ਮੁਖ ਤੋਂ ਪੈਦਾ ਜਾਂ ਉਚਰਿਤ ਹੋਈ' ਭਾਵ ਗੁਰਮੁਖੀ ਕਿਹਾ ਗਿਆ। ਇਸ ਲਿਪੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਸੂਤਰਬੱਧ, ਸੰਰਚਨਾਬੱਧ ਅਤੇ ਧੁਨੀ ਵਿਗਿਆਨਕ ਰੂਪ ਦੇਣ ਕਾਰਨ ਵੀ 'ਗੁਰਮੁਖੀ' ਕਿਹਾ ਗਿਆ।

ਪੰਜਾਬੀ ਭਾਸ਼ਾ ਦਾ ਅਜੋਕਾ ਰੂਪ ਸੰਸਕ੍ਰਿਤ (ਵੈਦਿਕ ਅਤੇ ਲੌਕਿਕ), ਪਾਲੀ ਅਤੇ ਪ੍ਰਾਕ੍ਰਿਤਾਂ ਤੋਂ ਬਾਅਦ ਅਪਭ੍ਰੰਸ਼ਾਂ ਦੇ ਇਕ ਰੂਪ ਸੌਰਸ਼ੈਨੀ ਅਪਭ੍ਰੰਸ਼ ਵਿੱਚੋਂ ਹੋਂਦ ਵਿਚ ਆਇਆ ਮੰਨਿਆ ਜਾਂਦਾ ਹੈ । ਇਸ ਦਾ ਅਜੋਕਾ ਰੂਪ ਆਧੁਨਿਕ ਭਾਰਤੀ ਭਾਸ਼ਾਵਾਂ ਦੇ ਨਾਲ ਅਠਵੀਂ-ਨੌਵੀਂ ਸ਼ਤਾਬਦੀ ਵਿਚ ਨਾਥਾਂ-ਜੋਗੀਆਂ ਦੀਆਂ ਰਚਨਾਵਾਂ ਨਾਲ ਹੋਂਦ ਵਿਚ ਆਇਆ। ਗੋਰਖ ਨਾਥ ਦੀਆਂ ਰਚਨਾਵਾਂ ਨੂੰ ਪੰਜਾਬੀ ਵਿਚ ਸਭ ਤੋਂ ਮੁੱਢਲੀਆਂ ਰਚਨਾਵਾਂ ਹੋਣ ਦਾ ਮਾਣ ਹਾਸਿਲ ਹੈ। ਪੰਜਾਬੀ ਦੇ ਪ੍ਰਬੁੱਧ ਵਿਦਵਾਨ ਮੋਹਨ ਸਿੰਘ ਦੀਵਾਨਾ ਅਨੁਸਾਰ ਗੋਰਖ ਨਾਥ ਦਾ ਸਮਾਂ ੯੪੦ ਤੋਂ ੧੦੪੦ ਈ. ਹੈ। ਇਸ ਸਮੇਂ ਤੋਂ ਹੀ ਪੰਜਾਬੀ ਨੂੰ ਲਿਖਣ ਦੇ ਸਭ ਤੋਂ ਪੁਰਾਤਨ ਪ੍ਰਮਾਣ ਮਿਲਦੇ ਹਨ। ਗੋਰਖ ਨਾਥ ਨੂੰ ਪੰਜਾਬੀ ਦਾ ਸਭ ਤੋਂ ਪਹਿਲਾ ਲੇਖਕ ਕਿਹਾ ਜਾਂਦਾ ਹੈ। ਉਹ ਪੰਜਾਬੀ ਭਾਸ਼ਾ ਨੂੰ ਲਿਖਤ ਰੂਪ ਦੇਣ ਲਈ ਜਿਸ ਲਿਪੀ ਦੀ ਵਰਤੋਂ ਕਰਦਾ ਹੈ। ਵਿਦਵਾਨ ਉਸ ਨੂੰ 'ਸਧੂਕੜੀ' ਆਖਦੇ ਹਨ। ਲੱਗਭਗ ਇਸ ਸਮੇਂ ਹੀ ਗੁਰਮੁਖੀ ਲਿਪੀ ਦੇ ਹੋਂਦ ਗ੍ਰਹਿਣ ਕਰਨ ਦੇ ਪ੍ਰਮਾਣ ਵੀ ਪ੍ਰਾਪਤ ਹੁੰਦੇ ਹਨ। ਗੁਰਮੁਖੀ ਲਿਪੀ ਨੂੰ ਸੂਤਰਬੱਧ ਅਤੇ ਸੰਰਚਨਾਬੱਧ ਕਰਨ ਦਾ ਮੂਲ ਕੰਮ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੀਤਾ ਭਾਵੇਂ ਕਿ ਇਸ ਵਿਚ ਵਰਤੇ ਜਾਣ ਵਾਲੇ ਲਿਪਾਂਕ ਉਨ੍ਹਾਂ ਤੋਂ ਪਹਿਲਾਂ ਹੀ ਕਿਸੇ ਨਾ ਕਿਸੇ ਰੂਪ ਵਿਚ ਹੋਂਦ ਗ੍ਰਹਿਣ ਕਰ ਚੁੱਕੇ ਸਨ।

ਲਿਪੀ ਦੇ ਇਤਿਹਾਸ ਦੀ ਘੋਖ ਕਰਦਿਆਂ ਅਸੀਂ ਇਸ ਤੱਥ ਤੋਂ ਭਲੀ ਪ੍ਰਕਾਰ ਜਾਣੂ ਹੁੰਦੇ ਹਾਂ ਕਿ ਮਨੁੱਖੀ ਸਭਿਅਤਾ ਵਿਚ ਚਿੱਤਰ ਲਿਪੀ ਸਭ ਤੋਂ ਅਰੰਭਲੀ ਲਿਪੀ ਸੀ। ਗੰਢ ਲਿਪੀ, ਸੰਕੇਤ ਲਿਪੀ, ਧੁਨੀ ਲਿਪੀ ਅਤੇ ਅੱਖਰ ਲਿਪੀ ਇਸ ਦੇ ਵਿਕਾਸ

**ਅਸਿਸਟੈਂਟ ਪ੍ਰੋਫ਼ੈਸਰ ਅਤੇ ਮੁਖੀ, ਪੋਸਟ ਗ੍ਰੈਜੂਏਟ ਪੰਜਾਬੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਕਾਲਜ, ਸੁਜਾਨਪੁਰ, ਜ਼ਿਲ੍ਹਾ ਪਠਾਨਕੋਟ- ੧੪੫੦੨੩; ਮੋ. +੯੧੯੭੮੦੫੩੯੬੬੪*

ਦੇ ਵੱਖ-ਵੱਖ ਪੜਾਅ ਹਨ। ਭਾਰਤੀ ਅੱਖਰ ਲਿਪੀਆਂ ਦੇ ਇਤਿਹਾਸਿਕ ਵਿਕਾਸ ਦਾ ਅਰੰਭ 'ਬ੍ਰਹਮੀ' ਲਿਪੀ ਤੋਂ ਹੋਇਆ ਕਿਹਾ ਜਾਂਦਾ ਹੈ। ਇਹ ਖੱਬੇ ਤੋਂ ਸੱਜੇ ਪਾਸੇ ਲਿਖੀ ਜਾਂਦੀ ਸੀ। ਸੰਸਕ੍ਰਿਤ ਭਾਸ਼ਾ ਵਿਚ ਵਰਤੇ ਜਾਣ ਵਾਲੇ ਲਿਖਤ ਚਿੰਨ੍ਹ ਇਸੇ ਲਿਪੀ ਦੇ ਹਨ। ਯੂਰਪੀਅਨ ਵਿਦਵਾਨਾਂ ਦਾ ਮਤ ਹੈ ਕਿ ਬ੍ਰਹਮੀ ਦਾ ਵਿਕਾਸ ਫਿਨੀਸ਼ੀਅਨ ਅਤੇ ਆਰਮੀਨੀ ਤੋਂ ਹੋਇਆ ਹੈ। ਬ੍ਰਹਮੀ ਲਿਪੀ ਮਹਾਤਮਾ ਬੁੱਧ ਦੇ ਸਮੇਂ ਵੀ ਵਰਤੋਂ ਵਿਚ ਸੀ। ਇਸ ਲਿਪੀ ਦੇ ਸਮਾਨੰਤਰ ਉੱਤਰ-ਪੱਛਮੀ ਭਾਰਤ ਵਿਚ ਇਕ ਹੋਰ ਲਿਪੀ ਪ੍ਰਚਲਿਤ ਸੀ ਜਿਸ ਦਾ ਨਾਮ 'ਖਰੋਸ਼ਟੀ' ਕਿਹਾ ਜਾਂਦਾ ਸੀ। ਸ਼ਬਦ 'ਖਰੋਸ਼ਟੀ' 'ਖਰ' (ਗਧਾ) ਅਤੇ 'ਉਸ਼ਟ' (ਬੁੱਲ ਜਾਂ ਹੋਂਠ) ਦੋ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ ਜਿਸ ਦਾ ਅਰਥ 'ਗਧੇ ਦੇ ਹੋਂਠ(ਬੁੱਲ)' ਕਿਹਾ ਜਾ ਸਕਦਾ ਹੈ। ਭਾਰਤ ਦੇ ਉੱਤਰੀ ਖੇਤਰ ਵਿਚ ਪੰਜ ਸੌ ਈਸਵੀ ਦੇ ਨੇੜੇ 'ਸ਼ਾਰਦਾ' ਲਿਪੀ ਦੀ ਵਰਤੋਂ ਦਾ ਰੁਝਾਨ ਸੀ। ਕਸ਼ਮੀਰੀ ਭਾਸ਼ਾ ਇਸੇ ਲਿਪੀ ਵਿਚ ਲਿਖੀ ਜਾਂਦੀ ਸੀ। ਇਸ ਦੇ ਹੀ ਇਕ ਰੂਪ 'ਦੇਵਾਸ਼ੇਸ਼' ਨੂੰ ਪੰਜਾਬ ਦੇ ਖੇਤਰ ਵਿਚ ਵਰਤੀ ਜਾਂਦੀ ਭਾਸ਼ਾ ਲਈ ਵਰਤਿਆ ਜਾਂਦਾ ਸੀ।[੧] 'ਦੇਵਾਸ਼ੇਸ਼' ਸ਼ਾਰਦਾ ਦਾ ਹੀ ਇਕ ਰੂਪ ਸੀ ਜਿਸ ਨੂੰ ਗੁਰਮੁਖੀ ਦਾ ਪੂਰਵਕਾਲੀ ਰੂਪ ਕਿਹਾ ਜਾ ਸਕਦਾ ਹੈ। ਪੰਜਾਬੀ ਭਾਸ਼ਾ ਨੂੰ ਲਿਖਣ ਲਈ ਵਰਤੀ ਜਾਣ ਵਾਲੀ ਲਿਪੀ 'ਗੁਰਮੁਖੀ' ਦਾ ਮੂਲ ਸਰੋਤ ਸ਼ਾਰਦਾ ਲਿਪੀ ਹੀ ਮੰਨਿਆ ਜਾਂਦਾ ਹੈ ਜਿਸ ਦਾ ਨਾਗਰੀ ਨਾਲ ਨੇੜੇ ਦਾ ਸੰਬੰਧ ਹੈ। ਸ਼ਾਰਦਾ ਤੋਂ ਇਲਾਵਾ ਗੁਰਮੁਖੀ ਦਾ ਮੂਲ ਸਰੋਤ ਟਾਕਰੀ ਅਤੇ ਲੰਡੇ ਲਿਪੀਆਂ ਨੂੰ ਵੀ ਕਿਹਾ ਜਾਂਦਾ ਹੈ। ਗ੍ਰੀਅਰਸਨ ਦੀ ਖੋਜ ਮੁਤਾਬਿਕ ਟਾਕਰੀ, ਲੰਡੇ ਅਤੇ ਗੁਰਮੁਖੀ ਦਾ ਸਰੋਤ ਸ਼ਾਰਦਾ ਲਿਪੀ ਹੀ ਹੈ ਜਿਸ ਕਾਰਨ ਇਹ ਤਿੰਨੋਂ ਆਪਸ ਵਿਚ ਭੈਣਾਂ ਹਨ ਜਦਕਿ ਬੂਹਲਰ ਇਸ ਵਿਚਾਰ ਨਾਲ ਸਹਿਮਤ ਨਹੀਂ। ਕਾਲਾ ਸਿੰਘ ਬੇਦੀ ਦਾ ਮੰਨਣਾ ਹੈ ਕਿ 'ਸ਼ਾਰਦਾ ਅਤੇ ਪ੍ਰਾਚੀਨ ਨਾਗਰੀ ਦੇ ਸੁਮੇਲ ਤੋਂ ਉਤਪੰਨ ਹੋਈ ਅਰਧ ਨਾਗਰੀ ਲਿਪੀ, ਜੋ ਕਿ ਲੰਡਾ ਲਿਪੀ ਨਾਲ ਵੀ ਮਿਲਦੀ ਜੁਲਦੀ ਹੈ, ਹੀ ਗੁਰਮੁਖੀ ਨਾਮ ਨਾਲ ਪੰਜਾਬ ਵਿਚ ਪ੍ਰਸਿੱਧ ਹੈ।'[੨]

ਭਾਸ਼ਾ ਵਾਂਗ ਹੀ ਸਥਾਨਿਕਤਾ ਦਾ ਅਸਰ ਲਿਪੀ 'ਤੇ ਵੀ ਵੇਖਿਆ ਜਾ ਸਕਦਾ ਹੈ। ਸ਼ਾਰਦਾ, ਟਾਕਰੀ, ਲੰਡੇ, ਅਤੇ ਗੁਰਮੁਖੀ ਆਦਿ ਲਿਪੀਆਂ ਬ੍ਰਹਮੀ ਦੇ ਹੀ ਸਥਾਨਿਕ ਭੇਦ ਹਨ। ਇਸ ਪ੍ਰਕਾਰ ਬ੍ਰਹਮੀ ਦੇ ਸਥਾਨਾਂਤਰ ਅਤੇ ਕਾਲਾਂਤਰ ਵਜੋਂ ਹੀ ਦਸਵੀਂ ਸਦੀ ਦੇ ਨੇੜੇ-ਤੇੜੇ ਹੀ ਗੁਰਮੁਖੀ ਨੇ ਹੋਂਦ ਗ੍ਰਹਿਣ ਕਰ ਲਈ ਸੀ।

ਭਾਸ਼ਾਵਾਂ ਅਤੇ ਲਿਪੀਆਂ ਨੂੰ ਆਦਿ ਕਾਲ ਤੋਂ ਹੀ ਪਰਮਾਤਮਾ ਨਾਲ ਜੋੜ ਕੇ ਵੇਖਿਆ ਜਾਂਦਾ ਰਿਹਾ ਹੈ। ਭਾਰਤੀ ਲਿਪੀ ਪਰੰਪਰਾ ਵਿਚ ਬ੍ਰਹਮੀ ਲਿਪੀ ਬ੍ਰਹਮ ਅਰਥਾਤ ਬ੍ਰਹਮਾ ਤੋਂ ਹੋਂਦ ਵਿਚ ਆਈ ਮੰਨੀ ਜਾਂਦੀ ਹੈ। ਇਸੇ ਪ੍ਰਕਾਰ ਹਿੰਦੀ ਭਾਸ਼ਾ ਨੂੰ ਲਿਖਤ ਰੂਪ ਦੇਣ ਲਈ ਵਰਤੀ ਜਾਣ ਵਾਲੀ ਲਿਪੀ ਦਾ ਨਾਮ ਦੇਵਨਾਗਰੀ ਅਤੇ ਸ਼ਾਰਦਾ ਦੇਵੀ ਤੋਂ ਲਿਪੀ ਸ਼ਾਰਦਾ ਦਾ ਨਾਮਕਰਨ ਕੀਤਾ ਗਿਆ ਲਗਦਾ ਹੈ। ਜਿਸ ਦਾ ਇਕ ਹੋਰ ਨਾਮਾਂਤਰ ਸਰਸਵਤੀ ਵੀ ਹੈ ਜਿਸ ਦਾ ਕਾਰਨ ਇਹ ਮੰਨਿਆ ਜਾਂਦਾ ਹੈ ਕਿ ਇਸ ਨੂੰ ਵਰਤਣ ਵਾਲੇ ਸਰਸਵਤੀ ਨਦੀ ਦੇ ਕਿਨਾਰੇ ਵੱਸੇ ਸਨ। ਪੰਜਾਬੀ ਭਾਸ਼ਾ

ਗੁਰਮੁਖਾਂ ਅਤੇ ਗੁਰੂ ਸਾਹਿਬਾਨ ਵੱਲੋਂ ਵਰਤੋਂ ਵਿਚ ਲਿਆਂਦੀ ਗਈ ਜਿਸ ਕਾਰਨ ਇਸ ਨੂੰ ਅੰਕਿਤ ਕਰਨ ਲਈ ਵਰਤੀ ਜਾਣ ਵਾਲੀ ਲਿਪੀ ਦਾ ਨਾਮ 'ਗੁਰੂ ਦੇ ਮੁਖ ਤੋਂ ਪੈਦਾ ਜਾਂ ਉਚਰਿਤ ਹੋਈ' ਭਾਵ ਗੁਰਮੁਖੀ ਕਿਹਾ ਗਿਆ। ਇਸ ਲਿਪੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਸੂਤਰਬੱਧ, ਸੰਰਚਨਾਬੱਧ ਅਤੇ ਧੁਨੀ ਵਿਗਿਆਨਕ ਰੂਪ ਦੇਣ ਕਾਰਨ ਵੀ 'ਗੁਰਮੁਖੀ' ਕਿਹਾ ਗਿਆ।

'ਦ ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ' ਅਨੁਸਾਰ 'ਗੁਰਮੁਖੀ' ਮੁੱਖ ਰੂਪ ਵਿਚ ਪੰਜਾਬੀ ਅਤੇ ਦੂਜੇ ਨੰਬਰ 'ਤੇ ਸਿੰਧੀ ਭਾਸ਼ਾ ਨੂੰ ਲਿਖਣ ਲਈ ਵਰਤੀ ਜਾਣ ਵਾਲੀ ਲਿਪੀ ਦਾ ਨਾਮ ਹੈ।'[੩]

ਜੀ.ਬੀ.ਸਿੰਘ ਅਤੇ ਉਸ ਦੇ ਮਤ ਦਾ ਸਮਰਥਨ ਕਰਨ ਵਾਲੇ ਪੰਜਾਬੀ ਵਿਦਵਾਨ ਆਪਣੇ ਵਿਚਾਰ ਦੀ ਪ੍ਰੋੜ੍ਹਤਾ ਲਈ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਬਾਣੀ 'ਪਟੀ' ਦਾ ਜ਼ਿਕਰ ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਵੀ 'ਰਾਗ ਆਸਾ' ਵਿਚ ਰਚੀ ਬਾਣੀ 'ਪਟੀ' ਵਿਚ ਪੈਂਤੀ ਅੱਖਰਾਂ ਦੀ ਲੜੀ /ਸ/ ਤੋਂ /ਅ/ ਤਕ ਦਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ 'ਪਟੀ' ਵਿਚ ਗੁਰਮੁਖੀ ਲਿਪੀ ਚਿੰਨ੍ਹਾਂ ਦੀ ਜੋ ਤਰਤੀਬ ਦਿੰਦੇ ਹਨ ਉਹ ਗੁਰਮੁਖੀ ਦੀ ਅਜੋਕੀ ਵਰਣਮਾਲਾ ਦੀ ਤਰਤੀਬ ਤੋਂ ਰਤਾ ਭਿੰਨ ਹੈ। ਇਸ ਦੀ ਪਹਿਲੀ ਪੰਕਤੀ /ੳ/, /ਅ/,/ੲ/,/ਸ/,/ਹ/, ਦੀ ਬਜਾਏ /ਸ, /ੲ/, /ੳ/,/ਙ/ ਦੀ ਹੈ। ਇਸ ਬਾਣੀ ਵਿਚ ਲਿਪੀ ਚਿੰਨ੍ਹ /ਙ/ ਕਵਰਗ ਵਿਚ ਆਉਣ ਦੀ ਬਜਾਏ /ੳ/ ਵਾਲੀ ਸਤਰ ਵਿਚ ਸਵਰ ਵਾਹਕਾਂ ਨਾਲ ਆਇਆ ਹੈ। ਇਸ ਵਿਚ ਸੰਘਰਸ਼ੀ /ਸ/ ਵੀ /ੳ/ ਵਾਲੀ ਸਤਰ ਵਿਚ ਹੈ। ਉਸ ਤੋਂ ਬਾਅਦ /ਙ/ ਨੂੰ ਛੱਡ ਕੇ /ਕ/ ਤੋਂ ਲੈ ਕੇ /ੜ/ ਤਕ ਦੀ ਤਰਤੀਬ ਅਜੋਕੀ ਗੁਰਮੁਖੀ ਵਾਲੀ ਹੀ ਹੈ। /ਹ/ ਅਤੇ /ਅ/ ਦੋ ਅਜਿਹੇ ਚਿੰਨ੍ਹ ਹਨ ਜਿਨ੍ਹਾਂ ਨੂੰ ਗੁਰੂ ਸਾਹਿਬ ਨੇ ਵਰਣਮਾਲਾ ਦੇ ਅੰਤ ਤੇ ਥਾਂ ਦਿੱਤੀ ਹੈ ਜਦਕਿ ਅਜੋਕੀ ਗੁਰਮੁਖੀ ਵਰਣਮਾਲਾ ਵਿਚ ਇਹ ਚਿੰਨ੍ਹ ਆਰੰਭਲੀ ਸਤਰ ਵਿਚ ਆਉਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਬਾਣੀ 'ਪਟੀ' ਵਿਚ ਗੁਰਮੁਖੀ ਵਰਣਮਾਲਾ ਵਿਚ ਆਉਣ ਵਾਲੇ ਸਾਰੇ ਅੱਖਰਾਂ ਦੇ ਨਾਂ (ੲ ਨੂੰ ਛੱਡ ਕੇ) ਐ ਅੰਤਕ ਹਨ ਜਿਵੇਂ— ਓੜੈ, ਐੜੈ, ਸਸੈ ਆਦਿ। /ੲ/ ਦਾ ਨਾਂ ਈਵੜੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਗੁਰਮੁਖੀ ਲਿਪੀ ਦੀ ਵਰਣਮਾਲਾ ਦੀ ਤਰਤੀਬ ਵਿਚ ਧੁਨੀ-ਵਿਗਿਆਨਕਤਾ ਦੀ ਘਾਟ ਸੀ।[੪] ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਦਿੱਤੇ ਗੁਰਮੁਖੀ ਲਿਪਾਂਕ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਬਣਾਈ ਤਰਤੀਬ ਵਿਚ ਧੁਨੀਆਤਮਕ ਭਿੰਨਤਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ /ਸ/,/ੲ/,/ੳ/,/ਙ/ ਦੀ ਪਹਿਲੀ ਪੰਕਤੀ ਦੀ ਤਰਤੀਬ ਦੀ ਬਜਾਏ ਇਸ ਦੀ ਤਰਤੀਬ ਸਵਰ ਵਾਹਕਾਂ /ੳ/,/ਅ/,/ੲ/ ਦੇ ਨਾਲ ਸੰਘਰਸ਼ੀ /ਸ/ ਅਤੇ ਸੁਰਯੰਤਰੀ /ਹ/ ਨੂੰ ਰੱਖਿਆ ਹੈ । ਇਸ ਪੰਕਤੀ ਤੋਂ ਬਾਅਦ ਕਵਰਗ ਦੀਆਂ ਧੁਨੀਆਂ /ਕ/,/ਖ/,/ਗ/,/ਘ/,/ਙ/ ਹਨ ਜਿਨ੍ਹਾਂ ਦਾ ਉਚਾਰਨ ਸਥਾਨ ਕੋਮਲ ਤਾਲੂ ਹੈ। ਇਸ ਤੋਂ ਅਗਲੀ ਪੰਕਤੀ ਚਵਰਗੀ ਤਾਲਵੀ ਧੁਨੀਆਂ /ਚ/,/ਛ/,/ਜ/,/ਝ/,/ਞ/ ਵਾਲੀ ਹੈ। ਤੀਸਰੀ ਪੰਕਤੀ ਵਿਚ ਟਵਰਗੀ /ਟ,

/ਠ/,/ਡ/,/ਢ/,/ਣ/ ਉਲਟ ਜੀਭੀ ਧੁਨੀਆਂ ਹਨ। /ਤ/,/ਥ/, /ਦ/,/ਧ/,/ਨ/ ਵਾਲੀ ਤਵਰਗੀ ਪੰਕਤੀ ਦੰਤੀ ਧੁਨੀਆਂ ਦੀ ਹੈ ਅਤੇ /ਪ/, /ਫ/, /ਬ/, /ਭ/,/ਮ/ ਵਾਲੀ ਪੰਕਤੀ ਵਾਲੀਆਂ ਸਾਰੀਆਂ ਪਵਰਗੀ ਧੁਨੀਆਂ ਦੋ ਹੋਂਠੀ ਹਨ। ਅੰਤਲੇ ਵਰਗ ਦੀਆਂ ਧੁਨੀਆਂ ਵਿੱਚੋਂ /ਯ/ ਅਤੇ /ਵ/ ਅਰਧ ਸਵਰ ਅਤੇ ਅਰਧ ਵਿਅੰਜਨ ਕਹੇ ਜਾਂਦੇ ਹਨ।/ ਰ ਅਤੇ ੜ/ ਧੁਨੀਆਂ ਕਾਂਬਵੀਆਂ ਅਤੇ ਫਟਕਵੀਆਂ ਹਨ।

ਗੁਰਮੁਖੀ ਵਰਣਮਾਲਾ ਨੂੰ ਧਿਆਨ ਨਾਲ ਵਾਚਣ 'ਤੇ ਪਤਾ ਲਗਦਾ ਹੈ ਕਿ ਹਰ ਵਰਗ ਦੀ ਪਹਿਲੀ ਧੁਨੀ ਭਾਵ /ਕ/,/ਚ/,/ਟ/,/ਤ/,/ਪ/ ਨਾਦ ਰਹਿਤ ਅਲਪ ਪ੍ਰਾਣ ਹੈ। ਜਿਨ੍ਹਾਂ ਦੇ ਉਚਾਰਣ ਸਮੇਂ ਘੱਟ ਤੋਂ ਘੱਟ ਨਾਦ ਪੈਦਾ ਹੁੰਦਾ ਹੈ ਅਤੇ ਘੱਟ ਤੋਂ ਘੱਟ ਵਾਯੂ ਦਾ ਪ੍ਰਯੋਗ ਹੁੰਦਾ ਹੈ। ਹਰ ਵਰਗ ਦੀ ਦੂਜੀ ਧੁਨੀ /ਖ/,/ਛ/,/ਠ/,/ਥ/,/ਫ/ ਨਾਦ ਰਹਿਤ ਮਹਾ-ਪ੍ਰਾਣ ਹੈ। ਜਿਨ੍ਹਾਂ ਦੇ ਉਚਾਰਣ ਸਮੇਂ ਨਾਦ ਤਾਂ ਘੱਟ ਪੈਦਾ ਹੁੰਦਾ ਹੈ ਪਰ ਵਾਯੂ ਦਾ ਪ੍ਰਯੋਗ ਜ਼ਿਆਦਾ ਹੁੰਦਾ ਹੈ। ਇਸੇ ਪ੍ਰਕਾਰ ਹਰ ਵਰਗ ਦੀ ਤੀਸਰੀ ਧੁਨੀ /ਗ/,/ਜ/,/ ਡ/,/ਦ/,/ਬ/ ਨਾਦੀ ਅਲਪ ਪ੍ਰਾਣ ਹੈ ਜਿਨ੍ਹਾਂ ਦੇ ਉਚਾਰਣ ਸਮੇਂ ਨਾਦ ਵੱਧ ਪੈਦਾ ਹੁੰਦਾ ਹੈ ਪਰ ਵਾਯੂ ਦੀ ਵਰਤੋਂ ਘੱਟ ਕੀਤੀ ਜਾਂਦੀ ਹੈ ਅਤੇ ਹਰ ਵਰਗ ਦੀ ਚੌਥੀ ਧੁਨੀ /ਘ/ ,/ਝ/,/ਢ/,/ਧ/,/ਭ/ ਨਾਦੀ ਮਹਾ ਪ੍ਰਾਣ ਹੈ। ਇਨ੍ਹਾਂ ਧੁਨੀਆਂ ਦੇ ਉਚਾਰਣ ਸਮੇਂ ਨਾਦ ਸਭ ਤੋਂ ਵੱਧ ਹੁੰਦਾ ਹੈ ਅਤੇ ਵਾਯੂ ਦਾ ਪ੍ਰਯੋਗ ਵੀ ਬਹੁਤ ਜ਼ਿਆਦਾ ਹੁੰਦਾ ਹੈ। ਇਸ ਵਰਗ ਦਾ ਉਚਾਰਣ ਪੰਜਾਬੀ ਦੀਆਂ ਵਧੇਰੇ ਉਪਭਾਸ਼ਾਵਾਂ ਵਿੱਚੋਂ ਲਗਪਗ ਸਮਾਪਤ ਹੋ ਚੁੱਕਾ ਹੈ। ਇਸ ਵਰਣਮਾਲਾ ਦੇ ਹਰ ਵਰਗ ਦੀ ਅੰਤਿਮ ਧੁਨੀ /ਙ ਞ ਣ ਨ ਮ/ ਨਾਸਿਕੀ ਹੈ। ਜਿਨ੍ਹਾਂ ਦਾ ਉਚਾਰਣ ਕੇਵਲ ਮਾਤਰ ਮੂੰਹ ਪੋਲ ਦੇ ਦੁਆਰ ਨੂੰ ਬੰਦ ਕਰਕੇ ਫੇਫੜਿਆਂ ਵਿੱਚੋਂ ਆ ਰਹੀ ਹਵਾ ਨੂੰ ਨੱਕ ਰਾਹੀਂ ਕੱਢ ਕੇ ਹੀ ਕੀਤਾ ਜਾ ਸਕਦਾ ਹੈ।

ਇਸ ਪ੍ਰਕਾਰ ਅਸੀਂ ਇਹ ਆਖ ਸਕਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਮੁਖੀ ਲਿਪੀ ਵਿਚਲੇ ਚਿੰਨ੍ਹਾਂ ਦਾ ਸੰਕਲਨ ਕੀਤਾ ਅਤੇ ਰਾਗ ਆਸਾ ਵਿਚ 'ਪਟੀ' ਨਾਮਕ ਬਾਣੀ ਦੀ ਰਚਨਾ ਕੀਤੀ। ਉਸ ਉਪਰੰਤ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸ ਨੂੰ ਵਿਗਿਆਨਕ ਅਤੇ ਧੁਨੀਆਤਮਕ ਰੂਪ ਵਿੱਚ ਸੰਰਚਨਾਬੱਧ ਕਰ ਕੇ ਪੰਜਾਬੀ ਭਾਸ਼ਾ ਲਈ ਪ੍ਰਮਾਣਿਕ ਲਿਪੀ ਵਜੋਂ ਸਥਾਪਿਤ ਕੀਤਾ।

**ਹਵਾਲੇ ਅਤੇ ਟਿੱਪਣੀਆਂ :**

੧. ਬਲਦੇਵ ਸਿੰਘ ਚੀਮਾ, *ਸ੍ਰੀ ਗੁਰੂ ਗ੍ਰੰਥ ਸਾਹਿਬ : ਜੁਗਤ ਅਤੇ ਪਾਸਾਰ,* ਪੰਜਾਬੀ ਭਾਸ਼ਾ ਅਕਾਦਮੀ, ੨੦੦੮, ਪੰਨਾ ੮੩.

੨. ਕਾਲਾ ਸਿੰਘ ਬੇਦੀ, *ਲਿਪੀ ਦਾ ਵਿਕਾਸ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫, ਪੰਨਾ ੫੯.

੩. *ਦ ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ,* vol. ii, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ ੧੮੧.

੪. ਬਲਦੇਵ ਸਿੰਘ ਚੀਮਾ, *ਸ੍ਰੀ ਗੁਰੂ ਗ੍ਰੰਥ ਸਾਹਿਬ : ਜੁਗਤ ਅਤੇ ਪਾਸਾਰ,* ਪੰਜਾਬੀ ਭਾਸ਼ਾ ਅਕਾਦਮੀ,੨੦੦੮, ਪੰ. ੮੨.

# ਸਿੱਖ ਇਤਿਹਾਸਿਕ ਸਰੋਤਾਂ ਵਿਚ ਗੁਰਮੁਖੀ ਸੰਦਰਭ

*-ਡਾ. ਤੇਜਿੰਦਰ ਪਾਲ ਸਿੰਘ**

**ਵਿਸ਼ਾ ਪ੍ਰਵੇਸ਼**

ਸਿੱਖ ਗੁਰੂ ਸਾਹਿਬਾਨ ਬਾਰੇ ਪ੍ਰਮਾਣਿਕ ਇਤਿਹਾਸ ਸਾਨੂੰ ਤਿੰਨ ਤਰ੍ਹਾਂ ਦੇ ਸਰੋਤਾਂ ਵਿੱਚੋਂ ਪ੍ਰਾਪਤ ਹੁੰਦਾ ਹੈ : ਫ਼ਾਰਸੀ, ਅੰਗਰੇਜ਼ੀ ਅਤੇ ਪੰਜਾਬੀ (ਗੁਰਮੁਖੀ)। ਗੁਰੂ ਕਾਲ ਦੇ ਸਮਕਾਲ ਜਾਂ ਉੱਤਰਕਾਲ ਨਾਲ ਸੰਬੰਧਿਤ ਜਾਣਕਾਰੀ ਮੁਹੱਈਆ ਕਰਵਾਉਣ ਵਾਲੇ ਬਹੁਤੇ ਸਰੋਤ ਫ਼ਾਰਸੀ ਭਾਸ਼ਾ ਵਿਚ ਮਿਲਦੇ ਹਨ, ਜਿਸ ਦਾ ਇਕ ਕਾਰਨ ਫ਼ਾਰਸੀ ਉਸ ਵੇਲੇ ਦੀ ਸਰਕਾਰੀ ਭਾਸ਼ਾ ਹੋਣਾ ਹੋ ਸਕਦਾ ਹੈ। ਫ਼ਾਰਸੀ ਦੇ ਜ਼ਿਆਦਾਤਰ ਇਤਿਹਾਸਕਾਰ ਮੁਗ਼ਲ ਦਰਬਾਰ ਦੇ ਦਰਬਾਰੀ, ਵਜ਼ੀਰ, ਮੀਰ-ਮੁਨਸ਼ੀ ਜਾਂ ਮੁਲਾਜ਼ਮ ਸਨ। ਇਨ੍ਹਾਂ ਇਤਿਹਾਸਕਾਰਾਂ ਨੇ ਸਿੱਖ ਗੁਰੂ ਸਾਹਿਬਾਨ ਦਾ ਜ਼ਿਕਰ ਮੁਗ਼ਲ ਬਾਦਸ਼ਾਹਾਂ ਦਾ ਇਤਿਹਾਸ ਲਿਖਦਿਆਂ ਕੀਤਾ ਜ਼ਰੂਰ ਹੈ, ਪਰੰਤੂ ਇਨ੍ਹਾਂ ਦੁਆਰਾ ਦਿੱਤੀ ਗਵਾਹੀ ਨੂੰ ਸੌ ਫੀਸਦੀ ਸਹੀ ਮੰਨਣਾ ਠੀਕ ਨਹੀਂ, ਕਿਉਂਕਿ ਇਨ੍ਹਾਂ ਇਤਿਹਾਸਕਾਰਾਂ ਦੁਆਰਾ ਇਤਿਹਾਸ ਲਿਖਣ ਦਾ ਮਨੋਰਥ ਕੇਵਲ ਤੇ ਕੇਵਲ ਰਾਜਸੀ ਮੁਫਾਦ ਲੈਣਾ ਤੇ ਮੁਗ਼ਲ ਬਾਦਸ਼ਾਹਾਂ ਦੀ ਭਰਪੂਰ ਸੋਭਾ ਕਰਨਾ ਸੀ। ਮੁਗ਼ਲ ਸਾਮਰਾਜ ਵਿਰੁੱਧ ਬਾਗੀ ਸੁਰ ਅਲਾਪਣਾ ਇਹ ਸੁਪਨੇ ਵਿਚ ਵੀ ਨਹੀਂ ਸੋਚ ਸਕਦੇ ਸਨ। ਫ਼ਾਰਸੀ ਭਾਸ਼ਾ ਵਿਚ ਸਿੱਖ ਇਤਿਹਾਸ ਨਾਲ ਮਿਲਦੇ ਕੁਝ ਪ੍ਰਮੁੱਖ ਸਰੋਤ, ਤੁਜ਼ਕ-ਏ-ਬਾਬਰੀ (ਬਾਬਰਨਾਮਾ), ਅਕਬਰਨਾਮਾ, ਤੁਜ਼ਕ-ਏ-ਜਹਾਂਗਿਰੀ ਤੇ ਅਖਬਾਰਾਤਿ ਦਰਬਾਰਿ ਮੁਅੱਲਾ ਆਦਿ ਹਨ।

ਹਥਲੇ ਲੇਖ ਦੇ ਮਜਮੂਨ ਸੰਬੰਧੀ ਜੇਕਰ ਫ਼ਾਰਸੀ ਸਰੋਤਾਂ ਦੀ ਗੱਲ ਕਰੀਏ ਤਾਂ ਇਨ੍ਹਾਂ ਵਿੱਚੋਂ ਕੁਝ ਕੁ ਸਰੋਤ ਗੁਰਮੁਖੀ ਬਾਰੇ ਅਸਿੱਧੇ ਇਸ਼ਾਰੇ ਕਰਦੇ ਮਿਲਦੇ ਹਨ। ਕਈ ਫ਼ਾਰਸੀ ਇਤਿਹਾਸਕਾਰਾਂ ਨੂੰ ਗੁਰਮੁਖੀ ਅੱਖਰਾਂ ਸਬੰਧੀ ਟਪਲਾ ਵੀ ਲਗਦਾ ਹੈ। ਉਹ ਜ਼ਿਆਦਾਤਰ ਹਿੰਦੀ ਭਾਸ਼ਾ ਨੂੰ ਗੁਰਮੁਖੀ ਸੰਦਰਭ ਵਿਚ ਬਿਆਨ ਕਰਦੇ ਨਜ਼ਰ ਆਉਂਦੇ ਹਨ। ਇਨ੍ਹਾਂ 'ਚੋਂ ਵਧੇਰੇ ਗੁਰਮੁਖੀ ਦੀ ਥਾਂ 'ਪੰਜਾਬੀ' ਭਾਸ਼ਾ ਦਰਸਾਉਂਦੇ ਹਨ। ਕੁਝ ਅਜਿਹੇ ਵੀ ਹਨ ਜਿਹੜੇ ਬਿਲਕੁਲ ਵੀ ਸਪੱਸ਼ਟ ਨਹੀਂ ਕਰਦੇ ਕਿ ਕਿਹੜੀ ਭਾਸ਼ਾ ਵਿਚ ਗੁਰੂ ਸਾਹਿਬ ਨੇ ਬਾਣੀ ਉਚਾਰੀ, ਸਿਰਫ ਐਨਾ ਹੀ ਦੱਸਦੇ ਹਨ ਕਿ ਗੁਰੂ ਸਾਹਿਬ ਦੇ ਮੁਰੀਦ ਸੰਸਕ੍ਰਿਤ ਨਹੀਂ ਜਾਣਦੇ ਸਨ। ਦਰਅਸਲ ਇਹ ਅਸਿੱਧੇ ਰੂਪ ਵਿਚ ਗੁਰਮੁਖੀ ਵੱਲ ਹੀ ਇਸ਼ਾਰਾ ਹੈ ਕਿ ਸਿੱਖ ਸੰਸਕ੍ਰਿਤ ਦੀ ਥਾਂ ਗੁਰਮੁਖੀ ਪੜ੍ਹਦੇ ਸਨ।[੧]

ਇਸ ਵਖਿਆਨ ਦਾ ਦੂਜਾ ਪਹਿਲੂ ਇਹ ਵੀ ਹੈ ਕਿ ਜਿਹੜੇ ਫ਼ਾਰਸੀ

---

**ਅਸਿਸਟੈਂਟ ਪ੍ਰੋਫੈਸਰ (ਧਰਮ ਅਧਿਐਨ) ਯੂਨੀਵਰਸਿਟੀ ਕਾਲਜ, ਮੀਰਾਂਪੁਰ-੧੪੭੧੧੧ (ਪਟਿਆਲਾ)। ਮੋ. +੯੧੯੯੮੮੦੦੪੭੩੩*

ਇਤਿਹਾਸਕਾਰਾਂ ਨੇ 'ਬਾਣੀ' ਦੀ ਗੱਲ ਕੀਤੀ ਹੈ, ਉਨ੍ਹਾਂ ਨੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੂਫੀਆਂ ਦੀਆਂ ਪੁਸਤਕਾਂ ਵਿਚ ਦਰਜ ਰੱਬੀ ਹਕੀਕਤਾਂ ਤੋਂ ਜਾਣੂ ਹੋ ਕੇ ਉਨ੍ਹਾਂ ਨੂੰ ਹਿੰਦੀ ਅਥਵਾ ਪੰਜਾਬੀ (ਗੁਰਮੁਖੀ) ਦਾ ਕਵਿਤਾ (ਬਾਣੀ) ਰੂਪ ਦਿਤਾ। (ਮਿਸਾਲ ਵਜੋਂ ਗ਼ੁਲਾਮ ਹੁਸੈਨ ਖਾਨ ਆਪਣੀ ਕਿਰਤ 'ਸੀਯਰ-ਉਲ-ਮੁਤਾਖਿਰੀਨ' ਵਿਚ ਲਿਖਦਾ ਹੈ ਕਿ, "(ਸ੍ਰੀ) ਗੁਰੂ ਨਾਨਕ (ਦੇਵ ਜੀ) ਨੇ ਆਪਣੇ ਪੁਰਖਿਆਂ ਦੇ ਪੁਰਾਣੇ ਧਰਮ ਦੀ ਹਠ-ਧਰਮੀ ਨੂੰ ਛੱਡ ਕੇ ਇਨ੍ਹਾਂ ਬਜ਼ੁਰਗਾਂ ਸੂਫੀਆਂ ਦੇ ਕਲਾਮ ਨੂੰ ਹਿੰਦੀ ਕਵਿਤਾ ਦੇ ਤੋਲ-ਤੁਕਾਂਤ ਅਨੁਸਾਰ ਪੰਜਾਬੀ ਭਾਸ਼ਾ ਵਿਚ ਕਵਿਤਾ ਦਾ ਰੂਪ ਦੇ ਦਿੱਤਾ।[੨] ਜਦੋਂ ਕਿ ਇਹ ਗਲ ਕਿਸੇ ਪ੍ਰਮਾਣ ਦੀ ਮੁਥਾਜ ਨਹੀਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੀ ਜੋਤਿ-ਸਰੂਪ ਬਾਕੀ ਗੁਰੂ ਸਾਹਿਬਾਨ ਨੇ ਕਿਸੇ ਵੀ ਪਰੰਪਰਾ ਵਿੱਚੋਂ ਕੋਈ ਗੱਲ 'ਉਧਾਰੀ' ਨਹੀਂ ਲਈ, ਬਲਕਿ ਸਮੁੱਚੀ ਬਾਣੀ ਉਨ੍ਹਾਂ ਦੀ ਆਪਣੀ ਮੌਲਿਕ ਕ੍ਰਿਤ ਹੈ। ਇਸ ਸੰਬੰਧੀ ਇਕਾ-ਦੁਕਾ ਫ਼ਾਰਸੀ ਇਤਿਹਾਸਕਾਰ ਆਪਣੀ ਰਾਇ ਵੀ ਦਰਜ ਕਰਵਾਉਂਦੇ ਹਨ।[੩]

ਦੂਜੇ, ਅੰਗਰੇਜ਼ੀ ਸਰੋਤਾਂ ਵਿਚ ਜ਼ਿਆਦਾਤਰ ਪੱਛਮੀ ਵਿਦਵਾਨਾਂ ਦੀਆਂ ਲਿਖਤਾਂ ਹਨ, ਜਿਨ੍ਹਾਂ ਵਿੱਚੋਂ ਮੁੱਖ ਰੂਪ ਵਿਚ ਮੇਜਰ ਜੇਮਜ਼ ਬਰਾਊਨ (Major James Browne) ਚਰਚਿਤ ਲੇਖਕ ਹੈ, ਜਿਸ ਨੇ ਸਿੱਖ ਇਤਿਹਾਸ (History of the Origin and Progress of the Sicks) ਸਹੀ ਪਰਿਪੇਖ ਵਿਚ ਕਲਮਬਧ ਕੀਤਾ ਹੈ। ਇਸੇ ਤਰ੍ਹਾਂ ਏ. ਐਲ. ਐਚ. ਪੋਲੀਅਰ ਦੁਆਰਾ ਰਚਿਤ 'ਦਾ ਸਿੱਖਸ' (The Sikhs); ਜਾਰਜ ਫੌਰਸਟਰ ਦੀ 'ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ' (A Journey from Bengal to England…); ਜੌਹਨ ਮੈਲਕਮ ਦੀ 'ਸਕੈੱਚ ਆਫ ਦਾ ਸਿੱਖਸ' (Sketch of the Sikhs); J.D. Cunningham (History of the Sikhs) ਆਦਿ ਕੁਝ ਪ੍ਰਮੁੱਖ ਰਚਨਾਵਾਂ ਹਨ। ਇਸੇ ਤਰ੍ਹਾਂ H.H Wilson, Kenneth E. Bryant, John C.B. Webster, George Thomas, Charles Welkins, W.H. Mcleod, Max Arthur Macauliffe ਅਤੇ Trumph ਨੇ ਵੀ ਸਿੱਖਾਂ ਬਾਰੇ ਆਪੋ-ਆਪਣੀ ਸਮਝ ਅਨੁਸਾਰ ਕਾਰਜ ਕੀਤੇ ਹਨ।

ਉਕਤ ਅੰਗਰੇਜ਼ ਵਿਦਵਾਨਾਂ ਵਿੱਚੋਂ ਕੁਝ ਕੁ ਵਿਦਵਾਨਾਂ ਨੇ ਵੀ ਫ਼ਾਰਸੀ ਇਤਿਹਾਸਕਾਰਾਂ ਵਾਂਗ ਗੁਰਮੁਖੀ ਲਿਪੀ ਦੇ ਨਿਕਾਸ ਤੇ ਵਿਕਾਸ ਬਾਰੇ ਗੱਲ ਤਾਂ ਕੀਤੀ ਹੈ, ਪਰੰਤੂ ਉਨ੍ਹਾਂ ਦੁਆਰਾ ਦਿੱਤੇ ਗਏ ਤੱਥ ਤਸੱਲੀਬਖਸ਼ ਨਹੀਂ। ਮਿਸਾਲ ਵਜੋਂ ਗੁਰਮੁਖੀ ਸ਼ੁਰੂ ਹੋਣ ਬਾਰੇ ਮੈਕਾਲਫ ਆਪਣੀ ਪੁਸਤਕ (The Sikh Religion, vol.ii) ਵਿਚ ਲਿਖਦਾ ਹੈ ਕਿ, "(ਸ੍ਰੀ) ਗੁਰੂ ਅੰਗਦ (ਦੇਵ ਜੀ) (ਸ੍ਰੀ ਗੁਰੂ ਅੰਗਦ ਦੇਵ ਜੀ) ਤੋਂ ਪਹਿਲਾਂ ਸੰਤਾਂ ਤੇ ਸੁਧਾਰਕਾਂ ਦੀਆਂ ਰਚਨਾਵਾਂ ਵਧੇਰੇ ਕਰਕੇ ਸੰਸਕ੍ਰਿਤ ਅੱਖਰਾਂ ਵਿਚ ਲਿਖੀਆਂ ਜਾਂਦੀਆਂ ਸਨ। ਉਸ (ਸ੍ਰੀ) ਗੁਰੂ ਅੰਗਦ (ਦੇਵ ਜੀ) ਨੇ

ਮਹਿਸੂਸ ਕੀਤਾ ਕਿ (ਸ੍ਰੀ) ਗੁਰੂ ਨਾਨਕ (ਦੇਵ ਜੀ) ਦੀਆਂ ਰਚਨਾਵਾਂ (ਬਾਣੀ) ਨੂੰ ਲਿਖਤੀ ਰੂਪ ਦੇਣ ਲਈ, ਵਿਸ਼ੇਸ਼ ਅੱਖਰਾਂ ਦੀ ਅਵਸ਼ਕਤਾ ਹੈ, ਸੋ ਉਨ੍ਹਾਂ ਨੇ ਸੰਸਕ੍ਰਿਤ ਅੱਖਰ ਮਾਲਾ ਸੁਧਾਰ ਕੇ, ਇਸ ਵਿਚ ਸਾਦਗੀ ਲਿਆ ਕੇ ਇਕ ਨਿਵੇਕਲੀ ਲਿਪੀ ਨੂੰ ਪ੍ਰਯੋਗ ਵਿਚ ਲਿਆਂਦਾ ਜਿਸ ਨੂੰ ਗੁਰਮੁਖੀ ਦੇ ਨਾਮ ਨਾਲ ਜਾਣਿਆ ਗਿਆ।"[੪] ਮੈਕਾਲਫ ਦੀ ਇਹ ਧਾਰਨਾ ਠੀਕ ਨਹੀਂ।

ਤੀਜੇ, ਗੁਰਮੁਖੀ ਸਰੋਤਾਂ ਵਿੱਚੋਂ ਪ੍ਰਮੁੱਖ ਸਰੋਤ 'ਸ੍ਰੀ ਗੁਰ ਸੋਭਾ'; 'ਦਸ ਗੁਰ ਕਥਾ'; 'ਗੁਰਬਿਲਾਸ ਪਾ : ੬'; 'ਪਰਚੀਆਂ ਸੇਵਾ ਦਾਸ'; 'ਗੁਰਬਿਲਾਸ ਪਾ : ੧੦' (ਕੁਇਰ ਸਿੰਘ ਤੇ ਸੁੱਖਾ ਸਿੰਘ); 'ਬੰਸਾਵਲੀਨਾਮਾ'; 'ਮਹਿਮਾ ਪ੍ਰਕਾਸ਼'; 'ਮਾਲਵਾ ਦੇਸ ਰਟਨ ਕੀ ਸਾਖੀ ਪੋਥੀ', 'ਸ਼ਹੀਦ ਬਿਲਾਸ ਭਾਈ ਮਨੀ ਸਿੰਘ'; 'ਪ੍ਰਾਚੀਨ ਪੰਥ ਪ੍ਰਕਾਸ਼'; 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', 'ਭਟ ਵਹੀਆਂ' ਅਤੇ 'ਗੁਰੂ ਕੀਆਂ ਸਾਖੀਆਂ' ਆਦਿ ਹਨ।

**ਅਧਿਐਨ ਮਨੋਰਥ**

ਸਾਡੇ ਇਸ ਲੇਖ ਦਾ ਮਨੋਰਥ ਉਕਤ ਵਰਣਿਤ ਸਰੋਤਾਂ ਵਿੱਚੋਂ ਕੇਵਲ ਗੁਰਮੁਖੀ ਸਰੋਤਾਂ ਵਿੱਚੋਂ ਗੁਰਮੁਖੀ ਸੰਦਰਭ ਤਲਾਸ਼ਣਾ ਹੈ। ਇਸ ਲਈ ਲੇਖ ਵਿਚ ਉਕਤ ਵਰਣਿਤ ਗੁਰਮੁਖੀ ਸਰੋਤਾਂ ਵਿੱਚੋਂ ਕੇਵਲ ਉਨ੍ਹਾਂ ਸਰੋਤਾਂ ਤਕ ਸੀਮਤ ਰਿਹਾ ਗਿਆ ਹੈ, ਜਿਨ੍ਹਾਂ ਵਿੱਚੋਂ ਸਿੱਧੇ ਜਾਂ ਅਸਿੱਧੇ ਰੂਪ ਵਿਚ ਗੁਰਮੁਖੀ ਸੰਦਰਭ ਮਿਲਦੇ ਹਨ। ਇਸ ਆਹਰ ਵਿਚ ਪਹਿਲਾਂ ਗੁਰਮੁਖੀ ਲਿਪੀ ਬਾਰੇ ਜਾਣ-ਪਛਾਣ ਕਰਵਾਈ ਗਈ ਹੈ, ਉਪਰੰਤ ਸਿੱਖ ਇਤਿਹਾਸਿਕ ਗ੍ਰੰਥਾਂ ਵਿੱਚੋਂ ਗੁਰਮੁਖੀ ਸੰਦਰਭ ਤਲਾਸ਼ੇ ਗਏ ਹਨ। ਪਾਠਕਾਂ ਦੀ ਸਹੂਲਤ ਲਈ ਗੁਰਮੁਖੀ ਸੰਦਰਭ ਦਰਜ ਕਰਨ ਤੋਂ ਪਹਿਲਾਂ ਇਤਿਹਾਸਿਕ ਸਰੋਤਾਂ ਦੀ ਮੁੱਢਲੀ ਜਾਣਕਾਰੀ ਦਿੱਤੀ ਗਈ ਹੈ।

**ਗੁਰਮੁਖੀ ਲਿਪੀ**

ਸਿੱਖ ਇਤਿਹਾਸਿਕ ਸਰੋਤਾਂ ਵਿੱਚੋਂ ਗੁਰਮੁਖੀ ਸੰਦਰਭ ਤਲਾਸ਼ਣ ਤੋਂ ਪਹਿਲਾਂ ਗੁਰਮੁਖੀ ਲਿਪੀ ਦਾ ਭਾਵ ਗ੍ਰਹਿਣ ਕਰਨ ਦਾ ਜਤਨ ਕਰਦੇ ਹਾਂ। ਸਰਲ ਅਰਥਾਂ ਵਿਚ ਸਮਝਿਆ ਜਾਵੇ ਤਾਂ ਪੰਜਾਬੀ ਭਾਸ਼ਾ ਲਿਖਣ ਲਈ ਵਰਤੀ ਜਾਂਦੀ ਲਿਪੀ ਦਾ ਨਾਂ ਗੁਰਮੁਖੀ ਲਿਪੀ ਹੈ। ਗੁਰਮੁਖੀ ਤੇ ਲਿਪੀ ਦੋ ਵੱਖ-ਵੱਖ ਸ਼ਬਦ ਹਨ, ਗੁਰਮੁਖੀ ਸ਼ਬਦ 'ਅਖਰ' ਦਾ ਸੰਕੇਤਕ ਹੈ। ਗੌਰਤਲਬ ਹੈ ਕਿ ਅੱਖਰ ਭਾਸ਼ਾ ਦੀਆਂ ਧੁਨੀਆਂ ਨੂੰ ਲਿਖਿਤ ਰੂਪ ਪ੍ਰਦਾਨ ਕਰਨ ਵਾਲੇ ਚਿੰਨ੍ਹ ਹੁੰਦੇ ਹਨ ਅਤੇ ਲਿਪੀ, ਅੱਖਰ-ਚਿੰਨ੍ਹਾਂ ਨੂੰ ਭਾਸ਼ਾ ਦੇ ਉਚਾਰਨ ਅਨੁਰੂਪ ਲਿਖਿਤ ਰੂਪ ਪ੍ਰਦਾਨ ਕਰਨ ਵਾਲੀ ਇਕ ਕ੍ਰਮ-ਬਧ ਵਿਧੀ ਅਥਵਾ ਵਰਣਮਾਲਾ ਹੈ।[੫] ਗੁਰਮੁਖੀ ਲਿਪੀ ਦੇ ੩੫ ਅੱਖਰ ਹੋਣ ਕਾਰਨ ਇਸ ਨੂੰ 'ਪੈਂਤੀ' ਵੀ ਕਿਹਾ ਜਾਂਦਾ ਹੈ। ਇਸ ਲਿਪੀ ਦਾ ਨਾਮ 'ਗੁਰਮੁਖੀ' ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਤੋਂ ਸ਼ੁਰੂ ਹੋਇਆ।

ਵਰਣਨਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਪੰਜਾਬ ਦੇ ਆਮ ਲੋਕਾਂ ਵਿਚ ਸਾਰਧਾ[੬] ਲਿਪੀ ਪ੍ਰਚਲਿਤ ਸੀ, ਜਿਹੜੀ ਕਿ ਬੱਚਿਆਂ ਨੂੰ ਮੁਢ ਤੋਂ ਹੀ ਪੜ੍ਹਾਈ ਜਾਂਦੀ ਸੀ। ਇਸ ਸੰਬੰਧੀ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਗਿਆਨ ਰਤਨਾਵਲੀ 'ਚੋਂ ਵੇਰਵਾ ਪ੍ਰਾਪਤ ਹੁੰਦਾ ਹੈ ਕਿ ਜਦੋਂ ਪਿਤਾ ਕਾਲੂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਾਂਧੇ ਕੋਲ ਪੜ੍ਹਨ ਭੇਜਿਆ ਤਾਂ ਪਾਂਧੇ ਨੇ ਬਾਲ ਗੁਰੂ ਨੂੰ ਸਾਰਧਾ ਲਿਪੀ ਦਾ ਗਿਆਨ ਦੇਣਾ ਚਾਹਿਆ, ਜਿਸ ਨੂੰ ਪੜ੍ਹਨ ਤੋਂ ਗੁਰੂ ਸਾਹਿਬ ਇਨਕਾਰੀ ਹੋ ਗਏ।

ਉਕਤ ਸਾਖੀ ਤੋਂ ਸਪੱਸ਼ਟ ਹੈ ਕਿ ਬੇਸ਼ਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਾਰਧਾ ਲਿਪੀ ਪ੍ਰਚਲਿਤ ਸੀ, ਪਰੰਤੂ ਫਿਰ ਵੀ ਗੁਰੂ ਸਾਹਿਬ ਨੇ ਉਸ ਨੂੰ ਅਪਣਾਇਆ ਨਹੀਂ, ਬਲਕਿ ਉਨ੍ਹਾਂ ਨੇ ਨਵੇਂ ਅੱਖਰ ਇਜ਼ਾਦ ਕੀਤੇ, ਜਿਨ੍ਹਾਂ ਤੋਂ ਬਾਅਦ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਲਿਪੀ ਘੜੀ। ਬੇਸ਼ੱਕ ਇਸ ਪ੍ਰਥਾਇ ਵਿਦਵਾਨਾਂ ਦਾ ਆਪੋ-ਆਪਣਾ ਦ੍ਰਿਸ਼ਟੀਕੋਣ ਹੈ, ਪਰੰਤੂ ਫਿਰ ਵੀ ਬਹੁ-ਸੰਮਤੀ ਵਿਦਵਾਨ ਇਸ ਗੱਲ ਨਾਲ ਸਹਿਮਤ ਹਨ ਕਿ ਗੁਰਮੁਖੀ ਲਿਪੀ ਦੀ ਦੇਣ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹੈ।

## ਸਿੱਖ ਇਤਿਹਾਸਿਕ ਗ੍ਰੰਥਾਂ ਵਿਚ ਗੁਰਮੁਖੀ ਸੰਦਰਭ

'ਗੁਰਮੁਖੀ' ਦਾ ਭਾਵ ਗ੍ਰਹਿਣ ਕਰਨ ਉਪਰੰਤ ਅਸੀਂ ਸਿੱਖ ਇਤਿਹਾਸਿਕ ਗ੍ਰੰਥਾਂ ਵਿੱਚੋਂ ਗੁਰਮੁਖੀ ਸੰਦਰਭ ਤਲਾਸ਼ਣ ਦੀ ਕੋਸ਼ਿਸ਼ ਕਰਦੇ ਹਾਂ। ਲੇਖ ਵਿਚ ਕੇਵਲ ਉਨ੍ਹਾਂ ਸਿੱਖ ਇਤਿਹਾਸਿਕ ਗੁਰਮੁਖੀ ਗ੍ਰੰਥਾਂ ਦਾ ਵਰਣਨ ਕੀਤਾ ਜਾ ਰਿਹਾ ਹੈ, ਜਿਨ੍ਹਾਂ ਵਿੱਚੋਂ ਸਿੱਧੇ ਜਾਂ ਅਸਿੱਧੇ ਰੂਪ ਵਿਚ ਸਾਨੂੰ ਗੁਰਮੁਖੀ ਸੰਦਰਭ ਪ੍ਰਾਪਤ ਹੁੰਦੇ ਹਨ। ਇਨ੍ਹਾਂ ਸਰੋਤਾਂ ਦਾ ਵੇਰਵਾ ਹੇਠ ਦਿੱਤੇ ਅਨੁਸਾਰ ਹੈ :

### ੧. ਜਨਮਸਾਖੀਆਂ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੁੱਚੇ ਜੀਵਨ-ਕਾਲ ਦੌਰਾਨ ਚਾਰ ਉਦਾਸੀਆਂ ਕੀਤੀਆਂ। ਇਨ੍ਹਾਂ ਉਦਾਸੀਆਂ ਦੌਰਾਨ ਗੁਰੂ ਸਾਹਿਬ ਨੇ ਜਿਨ੍ਹਾਂ ਲੋਕਾਂ ਨਾਲ ਮੁਲਾਕਾਤਾਂ ਕੀਤੀਆਂ, ਸਮਾਜ ਭਲਾਈ ਦੇ ਕਾਰਜ ਕੀਤੇ ਜਾਂ ਲੋਕਾਂ ਨੂੰ ਸੱਚੇ ਧਰਮ ਦਾ ਮਾਰਗ-ਦਰਸ਼ਨ ਕਰਵਾਇਆ, ਉਨ੍ਹਾਂ ਸਮੁੱਚੀਆਂ ਵਾਰਤਾਵਾਂ ਦਾ ਉਲੇਖ ਮਿਲਦਾ ਹੈ, ਜਿਨ੍ਹਾਂ ਨੂੰ ਜਨਮਸਾਖੀਆਂ ਦਾ ਨਾਂ ਦਿੱਤਾ ਗਿਆ ਹੈ। ਇਹ ਸਾਖੀਆਂ ਗੁਰੂ ਸਾਹਿਬ ਦੇ ਜੋਤੀ-ਜੋਤ ਸਮਾਉਣ ਤੋਂ ਛੇਤੀ ਪਿੱਛੋਂ ਹੀ ਲਿਖੀਆਂ ਜਾਣ ਲੱਗ ਪਈਆਂ ਸਨ ਅਤੇ ਬਾਅਦ ਵਿਚ ਵੀ ਲਿਖੀਆਂ ਜਾਂਦੀਆਂ ਰਹੀਆਂ। ਜਨਮਸਾਖੀ, ਜਨਮ ਅਤੇ ਸਾਖੀ ਸ਼ਬਦਾਂ ਦਾ ਸਮਾਸੀ ਸ਼ਬਦ-ਰੂਪ ਹੈ, ਜਿਸ ਦਾ ਸ਼ਾਬਦਿਕ ਅਰਥ ਜਨਮ ਦੀ ਗਵਾਹੀ, ਕਹਾਣੀ, ਬਿਰਤਾਂਤ ਅਥਵਾ ਵਾਰਤਾ ਆਦਿ ਹੈ। ਸਿੱਖ-ਪਰੰਪਰਾ ਵਿਚ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਬਿਰਤਾਂਤ ਲਈ ਰੂੜ ਹੋ ਗਿਆ ਹੈ।

ਵਰਣਨਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਸਭ ਤੋਂ ਪੁਰਾਣੀਆਂ ਲਿਖਤਾਂ

ਜਨਮਸਾਖੀਆਂ ਹੀ ਹਨ। ਇਸ ਸਾਹਿਤ ਸ਼ੈਲੀ ਦਾ ਰਿਵਾਜ ਸੋਲ੍ਹਵੀਂ ਸਦੀ ਦੇ ਅੰਤ ਜਾਂ ਸਤਾਰ੍ਹਵੀਂ ਸਦੀ ਦੇ ਅਰੰਭ ਵਿਚ ਪਿਆ। ਇਹ ਸਾਖੀਆਂ ਪੰਜਾਬੀ ਵਿਚ ਲਿਖੀਆਂ ਹੋਈਆਂ ਹਨ। ਇਨ੍ਹਾਂ ਦੀ ਲਿਪੀ ਗੁਰਮੁਖੀ ਹੈ। ਇਨ੍ਹਾਂ ਦੀ ਰਚਨਾ ਛੋਟੀਆਂ-ਛੋਟੀਆਂ ਅਤੇ ਵੱਖ-ਵੱਖ ਕਥਾਵਾਂ ਅਥਵਾ ਸਾਖੀਆਂ ਦੇ ਰੂਪ ਵਿਚ ਕੀਤੀ ਹੋਈ ਹੈ। ਇਨ੍ਹਾਂ ਸਾਖੀਆਂ ਦੇ ਲਿਖਾਰੀ ਵਧੇਰੇ ਕਰਕੇ ਗੁੰਮਨਾਮ ਹੀ ਹਨ।

ਬੇਸ਼ਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਕਈ ਲਿਪੀਆਂ ਮੌਜੂਦ ਸਨ, ਜਿਵੇਂ ਸਿਧ-ਮਾਤ੍ਰਿਕਾ[੭] ਅਤੇ ਟਾਕਰੀ[੮] ਆਦਿ, ਪਰੰਤੂ ਗੁਰੂ ਸਾਹਿਬ ਨੇ ਇਨ੍ਹਾਂ ਪ੍ਰਚਲਿਤ ਲਿਪੀਆਂ ਦੀ ਬਜਾਇ ਨਵੀਂ ਲਿਪੀ ਘੜੀ, ਜਿਹੜੀ ਗੁਰੂ ਗੁਰਬਾਣੀ ਲਿਖਣ ਦੇ ਅਨੁਰੂਪ ਸੀ। ਨਿਰਸੰਦੇਹ, ਗੁਰਮੁਖੀ ਲਿਪੀ ਦੇ ਕੁਝ ਅੱਖਰ ਚਿੰਨ੍ਹ ਗੁਰੂ ਸਾਹਿਬ ਤੋਂ ਪਹਿਲਾਂ ਮੌਜੂਦ ਸਨ, ਪਰੰਤੂ ਇਨ੍ਹਾਂ ਅੱਖਰਾਂ ਨੂੰ ਵਰਣਮਾਲਾ ਦੀ ਤਰਤੀਬ ਗੁਰੂ ਸਾਹਿਬ ਨੇ ਬਖਸ਼ੀ।

### ੨. ਦਸ ਗੁਰ ਕਥਾ

ਗੁਰੂ-ਸ਼ਖ਼ਸੀਅਤਾਂ ਦੇ ਆਤਮਿਕ ਤਥਾ ਅਧਿਆਤਮਿਕ ਸਰੂਪ ਚਿਤਰਨ ਵਾਲੀਆਂ ਰਚਨਾਵਾਂ ਵਿਚ ਕਵੀ ਕੰਕਣ ਰਚਿਤ 'ਦਸ ਗੁਰ ਕਥਾ' ਦਾ ਵਿਸ਼ੇਸ਼ ਸਥਾਨ ਹੈ।

ਕਰਤਾ ਅਨੁਸਾਰ ਗੁਰੂ ਸਾਹਿਬ ਨੇ ਗੁਰਮੁਖੀ ਅੱਖਰ ਇਸ ਲਈ ਬਣਾਏ ਤਾਂ ਕਿ ਬ੍ਰਹਮ ਗਿਆਨ ਪੜ੍ਹਨ ਦੇ ਇੱਛੁਕ ਪਾਠਕਾਂ ਨੂੰ ਕਿਸੇ ਕਿਸਮ ਦਾ ਕਸ਼ਟ ਨਾ ਆਵੇ, ਉਹ ਗੁਰਮੁਖੀ ਅੱਖਰ ਪੜ੍ਹ ਕੇ ਸਹਿਜੇ ਹੀ ਰੱਬੀ ਗਿਆਨ ਪ੍ਰਾਪਤ ਕਰ ਸਕਣ।

ਕਵੀ ਕੰਕਣ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਧੰਨ ਕਹਿੰਦਾ ਹੋਇਆ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਗੁਰਮੁਖੀ ਅੱਖਰ ਬਣਾ ਕੇ ਲੋਕਾਈ 'ਤੇ ਵੱਡਾ ਉਪਕਾਰ ਕੀਤਾ ਹੈ। ਕਰਤਾ ਅਨੁਸਾਰ ਗੁਰੂ ਸਾਹਿਬ ਨੇ ਗੁਰਮੁਖੀ ਅੱਖਰਾਂ ਦਾ ਮਾਨੋ ਇਕ ਪੁਲ਼ ਬਣਾਇਆ ਹੈ, ਜਿਸ ਰਾਹੀਂ ਸਾਰੀ ਸ੍ਰਿਸ਼ਟੀ ਦਾ ਪਾਰ ਉਤਾਰਾ ਕੀਤਾ :

*ਧੰਨ ਧੰਨ ਨਾਨਕ ਗੁਰੂ ਕੀਨਾ ਪਰਉਪਕਾਰਾ।*<br>
*ਅਛਰ ਕਾ ਪੁਲਿ ਬਾਂਧ ਕੈ ਸ੍ਰਿਸਟਿ ਉਤਾਰੀ ਪਾਰ।*[੯]

### ੩. ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ

'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ', ਜਿਸ ਨੂੰ ਸੰਖੇਪ ਵਿਚ 'ਸੂਰਜ ਪ੍ਰਕਾਸ਼' ਵੀ ਕਿਹਾ ਜਾਂਦਾ ਹੈ, ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੀ ਇੱਕੋ-ਇੱਕ ਅਜਿਹੀ ਰਚਨਾ ਹੈ, ਜਿਸ ਵਿਚ ਦਸ ਗੁਰੂ ਸਾਹਿਬਾਨ ਤੇ ਹੋਰ ਇਤਿਹਾਸਿਕ ਮਹਾਂਪੁਰਖਾਂ ਬਾਰੇ ਵਿਸਤ੍ਰਿਤ ਵੇਰਵੇ ਦਿੱਤੇ ਗਏ ਹਨ।

ਗੁਰਮੁਖੀ ਅੱਖਰਾਂ ਦੇ ਸੰਦਰਭ ਵਿਚ ਭਾਈ ਸੰਤੋਖ ਸਿੰਘ ਜਨਮਸਾਖੀ ਪਰੰਪਰਾ ਨਾਲ ਸਹਿਮਤ ਹੁੰਦੇ ਨਜ਼ਰ ਆਉਂਦੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਹਸਕ੍ਰਿਤੀ ਅੱਖਰਾਂ ਦੇ ਅਰਥ ਗੁਰਮੁਖੀ ਵਿਚ ਕਰਵਾਉਣ ਦੀ ਇੱਛਾ ਜ਼ਾਹਰ ਕੀਤੀ, ਜਿਨ੍ਹਾਂ ਦੇ

ਪੜ੍ਹਨ-ਸੁਣਨ ਨਾਲ ਸਿੱਖ ਗੁਰਮਤਿ ਦੇ ਧਾਰਨੀ ਹੋਣ :

*...ਦਰਸ਼ਨ ਤੁਮ ਕਰਿਵਾਯੋ ਗੁਰੁ ਕਾ।*
*ਜਿਸ ਤੇ ਭ੍ਰਮ ਭਾਗਯੋ ਹੈ ਉਰ ਕਾ।*
*ਸਹਸਕ੍ਰਿਤਿ ਅਛਰ ਜਬ ਚੀਨੇ।*
*ਤਬ ਅੰਗਦ ਜੀ ਬਚਨ ਸੁ ਕੀਨੇ।*
*ਇਨ ਅਛਰਨ ਕੋ ਜੋਊ ਜਾਨੈ।*
*ਸੋ ਯਾ ਕੋ ਪਢਿ ਅਰਥ ਬਖਾਨੈ।*
*ਗੁਰਮੁਖੀ ਚਹਿਯੇ ਕਰਵਾਈ।*
*ਪਢਹਿ ਸੁਨਹਿ ਸਿਖ ਗੁਰਮਤਿ ਪਾਈ।*[੧੦]

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਉਕਤ ਹੁਕਮ ਅਨੁਸਾਰ ਸੰਗਤ ਵਿੱਚੋਂ ਇਕ ਸਿੱਖ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਸੁਲਤਾਨਪੁਰ ਨਿਵਾਸੀ ਸਿੱਖ ਭਾਈ ਪੈੜਾ ਮੋਖਾ ਸਹਸਕ੍ਰਿਤੀ ਤੇ ਗੁਰਮੁਖੀ ਦੋਨੋਂ ਪ੍ਰਕਾਰ ਦੇ ਅੱਖਰਾਂ ਦਾ ਗਿਆਤਾ ਹੈ। ਗੁਰੂ ਸਾਹਿਬ ਨੇ ਉਸ ਸਿੱਖ ਨੂੰ ਸੁਨੇਹਾ ਭੇਜ ਕੇ ਬੁਲਵਾਇਆ ਤੇ ਗੁਰਮੁਖੀ ਅੱਖਰਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖਣ ਦਾ ਹੁਕਮ ਕੀਤਾ :

*... ਮਹਿਮਾ ਪਹੁੰਚਯੋ ਤਾਂਹਿ ਅਵਾਸਾ।*
*ਆਨਯੋ ਜਸਪਦ ਸਤਿਗੁਰ ਪਾਸਾ।*
*ਪਰਯੋ ਚਰਨ ਗੁਰ ਆਗਯਾ ਦੀਨੀ।*
*ਪਢਹੁ ਪਤ੍ਰਿਕਾ ਸੁਖ ਪ੍ਰਦ ਚੀਨੀ।*
*ਕਰ ਮਹਿਂ ਲੇਯ ਪਤ੍ਰਿਕਾ ਬਾਚੀ।*
*ਜਨ ਬਾਨੀ ਰਸਨਾ ਪਰ ਨਾਚੀ।*
*ਸੁਨ ਕਰਿ ਖੁਸੀ ਕਰੀ ਤਿਹ ਸਿਖ ਪਰ।*
*ਗੁਰਮੁਖੀ ਲਿਖੀਏ ਇਹ ਅਖਰ।*
*ਕਹਿ ਕਰਿ ਕਾਗਰ ਲੀਨਿ ਮੰਗਾਈ।*
*ਸ੍ਰੀ ਅੰਗਦ ਸਭਿ ਹੀ ਲਿਖਵਾਈ।*[੧੧]

### ੪. ਤਵਾਰੀਖ ਗੁਰੂ ਖਾਲਸਾ

'ਤਵਾਰੀਖ ਗੁਰੂ ਖਾਲਸਾ' ਗਿਆਨੀ ਗਿਆਨ ਸਿੰਘ ਦੁਆਰਾ ਰਚਿਤ ਪਹਿਲਾ ਸਿੱਖ ਇਤਿਹਾਸ ਦਾ ਮੁਕੰਮਲ ਗ੍ਰੰਥ ਹੈ, ਜਿਸ ਨੂੰ ਤਕਰੀਬਨ ਹਰੇਕ ਇਤਿਹਾਸਕਾਰ ਨੇ ਸਿੱਖ-ਸਰੋਤ ਵਜੋਂ ਵਰਤਿਆ ਹੈ। ਇਸ ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਅੰਤਿਮ ਸਮੇਂ (੧੯੩੯ ਈ.) ਤੋਂ ਬਾਅਦ ਤਕ ਦੀਆਂ ਘਟਨਾਵਾਂ ਸ਼ਾਮਿਲ ਹਨ।

ਗਿ. ਗਿਆਨ ਸਿੰਘ ਸਪੱਸ਼ਟ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ

ਸੰਮਤ ੧੫੯੮ ਨੂੰ ਗੁਰਮੁਖੀ ਅੱਖਰ ਬਣਾਏ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰਾਂ ਵਿਚ ਭਾਈ ਪੈੜੇ ਮੋਖੇ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖਵਾਈ, ਜਿਸ ਦੇ ਸੰਪੂਰਨ ਹੋਣ 'ਤੇ ਸੰਮਤ ੧੬੦੨ ਵਿਚ ਜਿਲਦ ਬਣਵਾਈ ਗਈ:

> *. . .ਗੁਰਮੁਖੀ ਅਖਰ ਜੋ ਏਨ੍ਹਾਂ ਨੇ. . . ਬਣਾਏ ਸੇ ਉਨ੍ਹਾਂ ਬਾਬੇ ਜੀ ਦੇ ਸ਼ਬਦ (ਜੋ ਪ੍ਰੇਮੀ ਲੋਕਾਂ ਨੇ ਨਾਗਰੀ, ਫਾਰਸੀ, ਤੋਰਕੇ, ਟਾਕਰੇ ਅਖਰਾਂ ਵਿਚੋਂ ਲਿਖੇ ਹੋਏ ਸੇ) ਲਿਖਵਾਉਂਦੇ ਰਹਿੰਦੇ।*

**ਹਵਾਲੇ :**

੧. "ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਚੇਲੇ ਸੰਸਕ੍ਰਿਤ ਭਾਸ਼ਾ ਨਹੀਂ ਜਾਣਦੇ ਹਨ।" ਮਿਰਜ਼ਾ ਜ਼ੁਲਫਿਕਾਰ ਅਰਦਿਸਤਾਨੀ ਮੁਬਿਦ ਸ਼ਾਹ, *ਦਬਿਸਤਾਨ-ਏ-ਮਜ਼ਾਹਿਬ,* (ਸੰਪਾ.) ਡਾ. ਬਲਵੰਤ ਸਿੰਘ (ਢਿਲੋਂ), 'ਸਿੱਖ ਇਤਿਹਾਸ ਦੀ ਫਾਰਸੀ ਇਤਿਹਾਸਕਾਰੀ', ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੨੨, ਪੰਨਾ ੧੭੮.)

੨. ਸਿੱਖ ਇਤਿਹਾਸ ਦੀ ਫਾਰਸੀ ਇਤਿਹਾਸਕਾਰੀ, ਪੰਨਾ ੩੦੦; ਹੋਰ ਵੇਖੋ: "ਨਾਨਕ ਸ਼ਾਹ ਮੁਸਲਮਾਨ ਫਕੀਰਾਂ ਦੇ ਕਥਨਾਂ ਦੇ ਵਿਸ਼ਿਆਂ ਨੂੰ ਆਪਣੀ ਜ਼ੁਬਾਨ, ਜਿਹੜੀ ਪੰਜਾਬੀ ਸੀ, ਵਿਚ ਬਿਆਨ ਕਰਦਾ ਸੀ।"-ਮੁਹੰਮਦ ਅਲੀ ਖਾਨ ਅਨਸਾਰੀ, ਤਾਰੀਖਿ ਮੁਜ਼ੱਫਰੀ, *ਸਿੱਖ ਇਤਿਹਾਸ ਦੀ ਫ਼ਾਰਸੀ ਇਤਿਹਾਸਕਾਰੀ*, ਪੰਨਾ ੩੩੪.

੩. "ਮਸਤੀ ਦੇ ਸ਼ੌਕ ਅੰਦਰ ਨਾਨਕ ਜੋ ਕੁਝ 'ਪੰਜਾਬੀ' (ਗੁਰਮੁਖੀ) ਭਾਸ਼ਾ ਵਿਚ ਲਿਖਦਾ ਸੀ, ਉਹ ਗਵੱਈਆ (ਭਾਈ ਮਰਦਾਨਾ) ਉਸ ਨੂੰ ਰਾਗ ਵਿਚ ਬੰਨ੍ਹ ਕੇ ਰਬਾਬ ਵਜਾਉਂਦਾ ਸੀ ਅਤੇ ਨਾਨਕ ਖੁਸ਼ ਹੁੰਦਾ ਸੀ।" *ਹਕੀਕਤ-ਏ-ਬਿਨਾ-ਵ-ਉਰੂਜ਼-ਏ-ਫਿਰਕਾ-ਏ-ਸਿੱਖਾਂ, ਸਿੱਖ ਇਤਿਹਾਸ ਦੀ ਫਾਰਸੀ ਇਤਿਹਾਸਕਾਰੀ*, ਪੰਨਾ ੩੨੫.)

੪. ਉਧਰਿਤ : ਤਰਲੋਚਨ ਸਿੰਘ ਬੇਦੀ, *ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ* (ਭਾਰਤੀ ਪੁਰਾ ਲੇਖਾਂ ਦੇ ਸੰਦਰਭ ਵਿਚ), ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੯, ਪੰਨਾ ੯੫.

੫. ਰਤਨ ਸਿੰਘ ਜੱਗੀ (ਡਾ), ਸਿੱਖ ਪੰਥ ਵਿਸ਼ਵਕੋਸ਼ (ਭਾਗ ਪਹਿਲਾ), ਗੁਰ ਰਤਨ ਪਬਲਿਸ਼ਰਜ਼, ਪਟਿਆਲਾ, ੨੦੦੫, ਪੰਨਾ ੬੪੨.

੬. 'ਸਾਰਧਾ' ਇਕ ਪ੍ਰਾਚੀਨ ਲਿਪੀ ਹੈ, ਜਿਸ ਦਾ ਵਿਕਾਸ ਕੁਟਿਲ-ਲਿਪੀ ਵਿੱਚੋਂ ਹੋਇਆ। ਇਕ ਮਤਿ ਅਨੁਸਾਰ ਕੁਟਿਲ-ਲਿਪੀ ਭਾਰਤ ਦੀ ਸਭ ਤੋਂ ਪੁਰਾਣੀ ਮੰਨੀ ਜਾਂਦੀ ਬ੍ਰਹਮੀ ਲਿਪੀ ਵਿੱਚੋਂ ਨਿਕਲੀ ਹੈ। ਸੁਰਸਤੀ ਜਾਂ ਸਰਸਵਤੀ ਪੌਰਾਨਿਕ ਦੇਵੀ ਤੋਂ ਇਸ ਦਾ ਨਾਂ ਸਾਰਧਾ ਪਿਆ। ਵੇਦਾਂ ਵਿਚ ਭਾਵੇਂ ਸਰਸਵਤੀ ਮੂਲ ਰੂਪ ਵਿਚ ਦਰਿਆ-ਰੂਪ ਹੀ ਹੈ, ਪਰ ਬਾਅਦ ਵਿਚ ਇਸਨੂੰ ਵਿੱਦਿਆ ਦੀ ਦੇਵੀ, ਸੰਸਕ੍ਰਿਤ ਭਾਸ਼ਾ ਤੇ ਦੇਵਨਾਗਰੀ ਲਿਪੀ ਦੇ ਰੂਪ ਵਿਚ ਜਾਣਿਆ ਜਾਣ ਲੱਗਾ। ਸਾਰਧਾ ਲਿਪੀ ਉੱਤਰ-ਪੱਛਮ ਭਾਰਤ ਵਿਚ ਪ੍ਰਚਲਿਤ ਰਹੀ ਹੈ। ਇਸ ਵਿੱਚੋਂ ਹੀ ਟਾਕਰੀ, ਲੰਡੇ ਤੇ ਗੁਰਮੁਖੀ ਦਾ ਜਨਮ ਹੋਇਆ ਮੰਨਿਆ ਜਾਂਦਾ ਹੈ। ਵੇਖੋ : ਗੁਰਮੇਲ ਸਿੰਘ (ਸੰਪਾ.), *ਗੁਰੂ ਨਾਨਕ ਦੇਵ ਜੀ ਦੀਆਂ ਜਨਮਸਾਖੀਆਂ*

*ਵਿਚਲੇ ਇਤਿਹਾਸਿਕ ਅਤੇ ਮਿਥਿਹਾਸਿਕ ਸੰਕੇਤਾਂ ਦਾ ਕੋਸ਼*, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ, ਪਟਿਆਲਾ, ੨੦੦੪, ਪੰਨਾ ੪੨.

੭. ਇਹ ਲਿਪੀ ਪੰਜਾਬ ਵਿਚ ਤਕਰੀਬਨ ਇਕ ਹਜ਼ਾਰ ਸਾਲ ਪੁਰਾਣੀ ਹੈ, ਜਿਸ ਦਾ ਨਾਮ 'ਸਿਧ ਮਾਤ੍ਰਿਕਾ' ਇਸ ਲਈ ਪ੍ਰਸਿੱਧ ਹੋਇਆ ਕਿਉਂਕਿ ਇੱਥੋਂ ਦੇ ਸਿਧ ਪੁਰਸ਼ ਇਸ ਲਿਪੀ ਦੀ ਵਧੇਰੇ ਵਰਤੋਂ ਕਰਦੇ ਸਨ। 'ਸਿਧ' ਦਾ ਬੋਧੀ, ਜੈਨੀ ਤੇ ਯੋਗੀ ਸਹਿਤ ਵਿਚ ਇਕੋ ਅਰਥ ਹੈ- 'ਪਹੁੰਚਿਆ ਹੋਇਆ ਪੁਰਸ਼, ਜਿਸ ਨੇ ਸਿੱਧੀ ਪਾ ਲਈ ਹੋਵੇ'। ਵੇਖੋ : ਪਿਆਰਾ ਸਿੰਘ ਪਦਮ (ਪ੍ਰੋ.), *ਗੁਰਮੁਖੀ ਲਿਪੀ ਦਾ ਇਤਿਹਾਸ*, ਕਲਗੀਧਰ ਕਲਮ ਫਾਊਂਡੇਸ਼ਨ ਕਲਮ ਮੰਦਿਰ, ਪਟਿਆਲਾ, ੨੦੦੦ (ਸਤਵੀਂ ਵਾਰ), ਪੰਨਾ ੬.

੮. ਟਾਕਰੀ ਪੰਜਾਬ ਦੀ ਪੁਰਾਣੀ ਲਿਪੀ ਹੈ, ਜਿਸ ਦਾ ਪਹਾੜੀ ਰੂਪ ਪ੍ਰਚਲਿਤ ਰਿਹਾ ਹੈ। ਇਹ ਜੰਮੂ ਤੇ ਪੰਜਾਬ ਦੇ ਉੱਤਰ ਵੱਲ ਦੇ ਪਹਾੜੀ ਇਲਾਕਿਆਂ ਵਿਚ ਪ੍ਰਚਲਿਤ ਸੀ। ਕਾਂਗੜਾ ਇਲਾਕੇ ਦੀਆਂ ਪਹਾੜੀਆਂ ਵਿਚ ਇਸ ਲਿਪੀ ਦੇ ਪੁਰਾਣੇ ਸ਼ਿਲਾਲੇਖ ਵੀ ਮਿਲਦੇ ਹਨ। ਕਈ ਵਿਦਵਾਨਾਂ ਦਾ ਖਿਆਲ ਹੈ ਕਿ ਠਾਕੁਰ ਰਾਜਪੂਤ ਚੌਧਰੀਆਂ ਵਿਚ ਵਰਤੀ ਜਾਣ ਕਰਕੇ ਇਸ ਲਿਪੀ ਦਾ ਨਾਂ 'ਠਾਕੁਰੀ' ਪੈ ਗਿਆ ਤੇ ਇਸ ਦਾ ਹੀ ਬਦਲਿਆ ਰੂਪ 'ਟਾਕਰੀ' ਹੈ। ਇਸ ਤੋਂ ਬਿਨਾਂ ਇਹ ਵੀ ਕਿਹਾ ਜਾਂਦਾ ਹੈ ਕਿ ਕਿਸੇ ਸੇਂ ਪੰਜਾਬ ਵਿਚ ਟੱਕ ਜਾਤੀ ਦਾ ਬਹੁਤ ਜ਼ੋਰ ਸੀ, ਜਿਨ੍ਹਾਂ ਦਾ ਮੁੱਖ ਇਲਾਕਾ ਟੈਕਸ਼ਿਲਾ ਨਗਰ ਸੀ। ਪੰਜਾਬ ਦੇ ਬਹੁਤ ਸਾਰੇ ਹਿੱਸੇ ਨੂੰ 'ਟੱਕ ਦੇਸ਼' ਵੀ ਕਿਹਾ ਜਾਂਦਾ ਸੀ। ਸੰਸਕ੍ਰਿਤ ਤੇ ਪ੍ਰਾਕ੍ਰਿਤ ਦੀਆਂ ਪੁਰਾਣੀਆਂ ਪੋਥੀਆਂ ਵਿਚ ਇਸ 'ਟੱਕ ਦੇਸ਼' ਦੀ ਬੋਲੀ ਟੱਕੀ ਜਾਂ ਟਾਕੀ ਦੱਸੀ ਗਈ ਹੈ। ਪ੍ਰੋ. ਪਿਆਰਾ ਸਿੰਘ ਪਦਮ ਦੇ ਅਨੁਮਾਨ ਅਨੁਸਾਰ ਇਸ ਬੋਲੀ ਲਈ ਵਰਤੀ ਜਾਂਦੀ ਲਿਪੀ ਹੀ 'ਟਾਕਰੇ' ਜਾਂ 'ਟਾਕਰੀ' ਹੋਵੇ। *ਗੁਰਮੁਖੀ ਲਿਪੀ ਦਾ ਇਤਿਹਾਸ*, ਪੰਨਾ ੪੩.

੯. *ਸੰਛੇਪ ਦਸ ਗੁਰ ਕਥਾ*, ਬੰਦ/ਪੰਨਾ - ੬/੩੨.

੧੦. ਸੰਤੋਖ ਸਿੰਘ (ਭਾਈ), *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਜਿਲਦ ਦੂਜੀ), ਭਾਸ਼ਾ ਵਿਭਾਗ ਪੰਜਾਬ, ੧੯੮੯, ਅਧਿਆਇ ੨, ਪੰਨਾ ੧੩੯.

੧੧. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਜਿਲਦ ਦੂਜੀ), ਅਧਿਆਇ ੨, ਪੰਨੇ ੧੪੦-੪੧. ■

ɸ ਜੁਲਾਈ ੨੦੨੨ ਅੰਕ ਵਿਚ ਸ. ਮੋਹਨ ਸਿੰਘ ਉਰਲਾਣਾ ਦੇ ਲੇਖ ਵਿਚ ਪੰਨਾ ੩੮ ਦੇ ਆਖਰੀ ਪੈਰ੍ਹੇ ਨੂੰ- "ਦਰਸ਼ਨੀ ਡਿਉੜੀ ਦੇ ਕਿਵਾੜ ਸਿਆਲ ਵਿਚ ਵੱਧ ਤੋਂ ਵੱਧ ਪੰਜ ਘੰਟੇ ਬੰਦ ਅਤੇ ਉਨ੍ਹੀਂ ਘੰਟੇ ਖੁਲ੍ਹੇ ਅਤੇ ਗਰਮੀਆਂ ਵਿਚ ਘੱਟੋ-ਘੱਟ ਤਿੰਨ ਘੰਟੇ ਬੰਦ ਤੇ ਇੱਕੀ ਘੰਟੇ ਖੁਲ੍ਹੇ ਰਹਿੰਦੇ ਹਨ", ਪੜ੍ਹਿਆ ਜਾਵੇ।

ɸ ਅਗਸਤ ੨੦੨੨ ਅੰਕ ਦੇ ਪੰਨਾ ੨੮ ਦੀ ਦਸਵੀਂ ਲਾਈਨ ਵਿਚ ਰਾਜਪੂਤ ਨੂੰ ਰਾਜਦੂਤ ਪੜ੍ਹਿਆ ਜਾਵੇ।

***-ਸੰਪਾਦਕ***

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

ਕੁਝ ਕੁ ਸ਼ਰਧਾਲੂ ਵੀਰਾਂ ਦਾ ਵਿਚਾਰ ਹੈ ਕਿ ਗੁਰਬਾਣੀ ਦੀ ਲਿਖਾਈ ਸੁਤੰਤਰ ਹੈ ਅਤੇ ਕਿਸੇ ਨਿਯਮ ਦੇ ਅਧੀਨ ਨਹੀਂ। ਉਨ੍ਹਾਂ ਦਾ ਗੁਰਬਾਣੀ ਪ੍ਰਤੀ ਸਤਿਕਾਰ ਤੇ ਸ਼ਰਧਾ ਮੁਬਾਰਕ ਹੈ ਪਰ ਗੁਰਬਾਣੀ ਦੀ ਲਿਖਾਈ ਦਾ ਨਿਯਮ-ਪੂਰਵਕ ਹੋਣਾ ਗੁਰਬਾਣੀ ਦੀ ਗੌਰਵਤਾ ਨੂੰ ਘਟਾਉਂਦਾ ਹਰਗਿਜ਼ ਨਹੀਂ, ਸਗੋਂ ਵਧਾਉਂਦਾ ਹੈ। ਗੁਰਬਾਣੀ ਦੇ ਦੋ ਰੂਪ ਹਨ—ਭਾਵਾਤਮਿਕ ਅਤੇ ਵਰਣਾਤਮਿਕ। ਗੁਰਬਾਣੀ ਦਾ ਭਾਵਾਤਮਿਕ ਰੂਪ ਗੁਪਤ ਹੈ, ਅਗਾਧ ਤੇ ਅਗੋਚਰ ਹੈ। ਇਹ ਧੁਰ ਕੀ ਬਾਣੀ ਹੈ ਜਿਸ ਦਾ ਆਧਾਰ ਗੁਰੂ ਸਾਹਿਬਾਨ ਅਤੇ ਗੁਰੂ ਸਾਹਿਬਾਨ ਵੱਲੋਂ ਵਰੋਸਾਏ ਹੋਏ ਭਗਤ ਸਾਹਿਬਾਨ, ਭੱਟ ਸਾਹਿਬਾਨ ਅਤੇ ਗੁਰੂ-ਘਰ ਦੇ ਅਨਿੰਨ ਗੁਰਸਿੱਖਾਂ ਦੇ ਨਿੱਜੀ ਅਨੁਭਵ ਉੱਤੇ ਹੈ। ਸੋ ਗੁਰਬਾਣੀ ਦਾ ਭਾਵਾਤਮਿਕ ਰੂਪ ਬਿਲਕੁਲ ਮੌਲਿਕ ਅਤੇ ਸੁਤੰਤਰ ਹੈ। ਗੁਰਬਾਣੀ ਦਾ ਵਰਣਾਤਮਿਕ ਰੂਪ ਪ੍ਰਗਟ ਹੈ ਤੇ ਇਸ ਦਾ ਸੰਬੰਧ ਗੁਰਬਾਣੀ ਦੀ ਲਿਖਣ-ਤਕਨੀਕ ਨਾਲ ਹੈ। ਇਹ ਤਕਨੀਕ ਬੱਝਵੇਂ ਨੇਮਾਂ ਅਨੁਸਾਰ ਹੈ ਤੇ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ 'ਬੱਝਵੇਂ' ਨੇਮ ਕਿਸੇ ਹੋਰ ਬੋਲੀ ਜਾਂ ਮਨੁੱਖ ਦੇ ਬਣਾਏ ਵਿਆਕਰਣ ਦੇ ਅਧੀਨ ਨਹੀਂ, ਸਗੋਂ ਸੁਤੰਤਰ ਹਨ। ਇਹ ਨੇਮ ਆਪਣੇ ਆਪ ਵਿਚ ਵਿਲੱਖਣ ਹਨ ਤੇ ਇਨ੍ਹਾਂ ਦੇ ਨਿਰਮਾਤਾ ਗੁਰੂ ਸਾਹਿਬਾਨ ਆਪ ਹੀ ਹਨ। ਰੱਬੀ ਗਿਆਨ ਨੂੰ ਸਧਾਰਨ ਜਗਿਆਸੂਆਂ ਉੱਤੇ ਆਸ਼ਕਾਰਾ (ਪ੍ਰਗਟ) ਕਰਨ ਲਈ ਇਹ ਸੁਜਾਨ ਸਤਿਗੁਰਾਂ ਦੀ ਮਹਾਨ ਦੇਣ ਹਨ। ਇਨ੍ਹਾਂ ਦੀ ਹੋਂਦ ਤੋਂ ਇਨਕਾਰ ਕਰਨਾ ਸੱਚ ਅੱਗੇ ਅੱਖਾਂ ਮੀਟਣ ਦੇ ਤੁਲ ਹੈ। ਲੋੜ ਹੈ ਇਨ੍ਹਾਂ ਨਿਯਮਾਂ ਨੂੰ ਸਮਝਣ ਦੀ ਅਤੇ ਸਮਝ ਕੇ ਸਿੱਖ ਸੰਗਤ ਵਿਚ ਪ੍ਰਚਾਰਨ ਦੀ, ਤਾਂ ਜੋ ਗੁਰਬਾਣੀ ਦੇ ਗੂਹਜ ਅਤੇ ਅਮੁੱਲੇ ਭਾਵ ਸਹੀ ਰੂਪ ਵਿਚ ਸਮਝੇ ਜਾ ਸਕਣ।

ਇੱਥੇ ਇਹ ਗੱਲ ਸਪੱਸ਼ਟ ਕਰਨੀ ਬਹੁਤ ਜ਼ਰੂਰੀ ਹੈ ਕਿ ਭਾਵੇਂ ਕਿਸੇ ਭਾਸ਼ਾ ਵਿਚ ਬੋਲਣਾ ਹੋਵੇ ਜਾਂ ਬੋਲੇ ਸ਼ਬਦਾਂ ਨੂੰ ਅੱਖਰੀ ਰੂਪ ਦੇਣਾ ਹੋਵੇ, ਉਸ ਲਈ ਭਾਸ਼ਾ ਵਿਗਿਆਨੀਆਂ ਵੱਲੋਂ ਕੁਝ ਨਿਯਮ ਤੈਅ ਕੀਤੇ ਜਾਂਦੇ ਹਨ। ਇਨ੍ਹਾਂ ਨਿਯਮਾਂ ਨੂੰ ਹੀ ਵਿਆਕਰਣ' ਦਾ ਨਾਮ ਦਿੱਤਾ ਜਾਂਦਾ ਹੈ। ਸਮੱਗਰ ਨਿਯਮਾਂ ਨੂੰ ਵਰਣਨ ਕਰਨ ਲਈ ਤਾਂ ਵੱਡੇ ਆਕਾਰ ਦੀਆਂ ਕਈ ਪੁਸਤਕਾਂ ਬਣ ਸਕਦੀਆਂ ਹਨ। ਇਸੇ ਵਿਸ਼ੇ 'ਤੇ ਕੁਝ ਪੁਸਤਕਾਂ ਹੋਂਦ ਵਿਚ ਆਈਆਂ ਹਨ ਜਿਵੇਂ: ਸ਼ਬਦਾਂਤਿਕ ਲਗਾਂ ਮਾਤ੍ਰਾਂ ਦੇ ਗੁੱਝੇ ਭੇਦ -ਪ੍ਰਿੰ. ਤੇਜਾ ਸਿੰਘ ਜੀ, ਗੁਰਬਾਣੀ ਵਿਆਕਰਣ -ਪ੍ਰੋ. ਸਾਹਿਬ ਸਿੰਘ ਜੀ, ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ -ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਨਵੀਨ ਗੁਰਬਾਣੀ ਵਿਆਕਰਣ -ਗਿ. ਹਰਬੰਸ ਸਿੰਘ ਜੀ ਅਤੇ ਗੁਰਬਾਣੀ ਦਾ ਸਰਲ ਵਿਆਕਰਣ ਬੋਧ -ਭਾਈ ਜੋਗਿੰਦਰ ਸਿੰਘ ਜੀ ਤਲਵਾੜਾ ਆਦਿਕ। ਜਿੱਥੋਂ ਤਕ ਗੁਰਬਾਣੀ ਦੀ ਲਗ ਮਾਤ੍ਰੀ ਨਿਯਮਾਵਲੀ ਦਾ ਸਬੰਧ ਹੈ, ਅੱਜ ਦੀਆਂ ਕਈ

*ਗੁਰਪੁਰਵਾਸੀ।*

ਸਤਿਕਾਰਤ ਸੰਪ੍ਰਦਾਵਾਂ ਤੇ ਕੁਝ ਵਿਦਵਾਨ ਗੁਰਬਾਣੀ ਦੀ ਨਿਯਮਾਵਲੀ ਮੰਨਣ ਤੋਂ ਇਨਕਾਰੀ ਹੀ ਨਹੀਂ ਸਗੋਂ ਗਾਹੇ-ਬਗਾਹੇ ਬੇਲੋੜਾ ਵਿਵਾਦ ਵੀ ਖੜ੍ਹਾ ਕਰਦੇ ਹਨ। ਸੋ ਮੈਂ ਆਪ ਜੀ ਦੇ ਸਾਹਮਣੇ ਪਿਛਲੀ ਇਕ ਸਦੀ ਤੋਂ ਵੱਧ ਸਮੇਂ ਦੇ ਸੰਪ੍ਰਦਾਇਕ ਤੇ ਦੂਸਰੇ ਵਿਦਵਾਨਾਂ ਦੁਆਰਾ ਲਗ ਮਾਤ੍ਰੀ ਨਿਯਮਾਵਲੀ ਤੇ ਨਿਰਣੇ ਬਾਰੇ ਵਿਚਾਰ ਸਾਂਝੇ ਕਰ ਰਿਹਾ ਹਾਂ।

੧. ਗਿਆਨੀ ਚੰਦਾ ਸਿੰਘ ਜੀ ਦੇ ਸ਼ਗਿਰਦ ਪੰਡਤ ਗਿਆਨੀ ਹਜ਼ਾਰਾ ਸਿੰਘ ਜੀ, ਜੋ ਭਾਈ ਮਨੀ ਸਿੰਘ ਜੀ ਦੀ ਸੰਪ੍ਰਦਾਇ ਨਾਲ ਸੰਬੰਧਿਤ ਸਨ, ਨੇ ਸੰਨ ੧੮੯੭-੯੮ ਨੂੰ ਜੈਤਸਰੀ ਦੀ ਵਾਰ ਦੇ ਟੀਕੇ ਦੀ ਭੂਮਿਕਾ ਦੇ ਅੰਤ ਵਿਚ ਗੁਰਬਾਣੀ ਵਿਆਕਰਣ ਦੀ ਲੋੜ ਬਾਰੇ ਕੁਝ ਸ਼ਬਦ ਇਸ ਤਰ੍ਹਾਂ ਅੰਕਿਤ ਕੀਤੇ ਹਨ:

"ਕਈ ਗਿਆਨੀ ਆਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਯਾਕਰਣ ਨਹੀਂ ਤੁਰਦਾ ਅਰ ਇਹ ਗੱਲ ਪਰਮੇਸਰ ਦੇ ਅਨੁਭਵੀ ਪਵਿੱਤ੍ਰ ਪੁਸਤਕ ਵਿਚ ਇਕ ਤਰ੍ਹਾਂ ਠੀਕ ਬੀ ਹੈ, ਇਹ ਗੱਲ ਪੱਕੀ ਹੈ ਕਿ ਵਯਾਕਰਣ ਅਰਥ ਕਰਨੇ ਵਿਚ ਬਹੁਤ ਕੰਮ ਦਿੰਦਾ ਹੈ ਅਰ ਮਨਘੜਤ ਅਰਥ ਤੇ ਅਨੇਕਾਂ ਤਰ੍ਹਾਂ ਦੀਆਂ ਖਿੱਚਾਂ ਨੂੰ ਜੋ ਲੋਕੀਂ ਆਪੋ ਆਪਣੇ ਮਤਲਬ ਲਈ ਮਾਰਦੇ ਹਨ, ਰੋਕ ਪਾ ਦਿੰਦਾ ਹੈ ਅਰ ਅਰਥ ਦੇ ਅਨਰਥ ਨਹੀਂ ਹੋਣ ਦਿੰਦਾ। ਭਾਵੇਂ ਪੰਜਾਬੀ ਬੋਲੀ ਯਾ ਸੰਸਕ੍ਰਿਤ ਦੇ ਵਯਾਕਰਣ ਦੇ ਸੂਤ੍ਰ ਹਰ ਥਾਂ ਨਹੀਂ ਵਰਤੇ ਜਾ ਸਕਦੇ, ਪਰ ਜੇ ਗੁਣੀ ਜਨ ਮਿਹਨਤ ਕਰਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਖਰਾ ਵਯਾਕਰਨ ਬਣ ਸਕਦਾ ਹੈ, ਕਿਉਂਕਿ ਮਹਾਰਾਜ ਦੀ ਬਾਣੀ ਅਕਾਸ਼ ਦੇ ਤਾਰਿਆਂ ਵਾਙੂੰ ਠੀਕ ਅਰ ਦ੍ਰਿੜ੍ਹ ਨਿਯਮ ਵਿਚ ਚਲਦੀ ਹੈ, ਭਾਵੇਂ ਇਕ ਅਣਜਾਣ ਪੁਰਖ ਨੂੰ ਅਕਾਸ਼ ਤਾਰੇ ਖਿਲਰੀ ਹੋਈ ਰੇਤ ਤੋਂ ਕੁਝ ਵਧੀਕ ਨਹੀਂ ਭਾਸਦੇ। ਇਕ ਮਹਾਤਮਾ ਦਾ ਕਹਿਣਾ ਹੈ :-

*ਗੁਰੂ ਨਾਨਕ ਕੀ ਬਾਤ ਮੇਂ ਬਾਤ ਬਾਤ ਮੇਂ ਬਾਤ।*
*ਜਿਉਂ ਮਹਿੰਦੀ ਕੇ ਪਾਤ ਮੇਂ ਪਾਤ ਪਾਤ ਮੇਂ ਪਾਤ।*

ਇਸ ਟੀਕੇ ਵਿਚ ਜਿੱਥੋਂ ਤਕ ਹੋ ਸਕਿਆ ਹੈ ਸੰਪ੍ਰਦਾ ਅਰ ਵਯਾਕਰਣ ਨੂੰ ਮੁੱਖ ਰੱਖਿਆ ਗਿਆ ਹੈ।" (ਜੈਤਸਰੀ ਦੀ ਵਾਰ, ਪੰਡਤ ਗਿ. ਹਜ਼ਾਰਾ ਸਿੰਘ)

੨. ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਸੰਨ ੧੯੫੪ ਵਿਚ ਛਪੀ ਪੁਸਤਕ 'ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ' ਦੀ ਭੂਮਿਕਾ ਵਿਚ ਉਨ੍ਹਾਂ ਦੁਆਰਾ ਲਿਖੇ ਸ਼ਬਦ ਵੀ ਗੁਰਬਾਣੀ ਵਿਆਕਰਣ ਤੇ ਨਿਯਮਾਵਲੀ ਦੀ ਲੋੜ ਬਾਰੇ ਸਾਖ ਭਰਦੇ ਹਨ :

"ਗੁਰਬਾਣੀ ਅੰਦਰ ਆਈਆਂ ਲਗਾਂ-ਮਾਤ੍ਰਾਂ ਸਤਿਗੁਰੂ ਦੀ ਅਗਾਧ ਨੇਤ ਅਨੁਸਾਰ ਅਜਿਹੇ ਗੁਰਮਤਿ ਅਸੂਲਾਂ ਬੱਧੇ (ਸੈੱਟ) ਨਿਯਮਾਂ ਅੰਦਰ ਅਜਿਹੇ ਸੋਭਨੀਕ, ਮੋਤੀਆਂ ਵਾਂਙੂੰ ਜੜੀਆਂ ਹੋਈਆਂ ਹਨ ਕਿ ਇਨ੍ਹਾਂ ਤੋਂ ਬਿਨਾਂ ਕਿਸੇ ਵੀ ਗੁਰਵਾਕ ਪੰਕਤੀ ਦਾ ਭਾਵ ਬਣਦਾ ਹੀ ਨਹੀਂ, ਅਧੂਰਾ ਹੀ ਰਹਿੰਦਾ ਹੈ, ਪੂਰਾ ਹੁੰਦਾ ਹੀ ਨਹੀਂ। ਗੁਰਬਾਣੀ ਦਾ ਤੱਤ ਆਸ਼ਾਵੀ ਭਾਵ ਇਨ੍ਹਾਂ ਲਗਾਂ-ਮਾਤ੍ਰਾਂ ਅੰਦਰ ਹੀ ਗੁਪਤ ਹੈ ਅਤੇ ਅਜਿਹੀ ਤੱਤ ਮਰਯਾਦਾ ਅੰਦਰ ਗੁੰਫਤ ਹੈ ਕਿ ਸਮਗ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅੰਦਰ ਇਕ ਰਸ ਨਿਯਮ ਪਰੋਤਾ ਪੂਰਤ ਸੰਧੂਰਤ ਹੈ। ਵਿਲੱਖਣਤਾਮਈ ਵਾਧਾ ਇਹ ਹੈ ਕਿ ਇਨ੍ਹਾਂ ਲਗਾਂ-ਮਾਤ੍ਰਾਂ ਅੰਦਰ ਨਿਯਮਤ ਹੋਏ ਗੁਰਬਾਣੀ ਦੇ ਭਾਵ ਇਕ ਤੋਂ ਅਨੇਕ ਨਹੀਂ ਹੋ ਸਕਦੇ। ਇਕ ਗੁਰ-ਵਾਕ ਪੰਕਤੀ ਦਾ

ਭਾਵਮ ਇਕੋ ਹੀ ਰਹਿੰਦਾ ਹੈ। "

੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਿਰੋਮਣੀ ਵਿਆਕਰਣ ਕਰਤਾ ਪੰਡਤ ਕਰਤਾਰ ਸਿੰਘ ਜੀ ਦਾਖਾ ਵਿਆਕਰਣ ਬਾਰੇ ਆਪਣੇ ਵਿਚਾਰ ਦਰਸਾਉਂਦੇ ਇਉਂ ਆਖਦੇ ਹਨ ਕਿ, ਕਈ ਮੂਰਖ ਪੰਡਤ ਇਸ ਗੱਲ ਦਾ ਜ਼ੋਰ ਨਾਲ ਪ੍ਰਚਾਰ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਆਕਰਣ ਬਣ ਹੀ ਨਹੀਂ ਸਕਦਾ। ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸ੍ਰੀ ਗੁਰਬਾਣੀ ਬੇ-ਨਿਯਮੀ ਨਹੀਂ, ਕਿੰਤੂ ਆਪਣੇ ਸੂਤੰਤ੍ਰ ਨਿਯਮਾਂ ਵਿਚ ਹੈ। ਜਿਨ੍ਹਾਂ ਦੇ ਸਮੂਹ ਦਾ ਨਾਉਂ ਹੀ 'ਵਿਆਕਰਣ' ਹੈ। ਇਹ ਸ੍ਰੀ ਗੁਰੂ ਬਿਆਕਰਣ ਪੰਚਾਇਣ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ ਲੱਗਭਗ ੧੯੪੫-੪੬ ਈ. ਵਿਚ ਪ੍ਰਕਾਸ਼ਿਤ ਹੋਇਆ ਹੈ।

੪. 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦਾਂਤਿਕ ਲਗਾਂ ਮਾਤ੍ਰਾਂ ਦੇ ਗੁੱਝੇ ਭੇਦ' ਸਿਰਲੇਖ ਹੇਠ ਪ੍ਰਿੰ. ਤੇਜਾ ਸਿੰਘ ਜੀ ਨੇ ਗੁਰਬਾਣੀ ਵਿਚ ਲਗਾਂ ਮਾਤ੍ਰਾਂ ਦੀ ਵਿਲੱਖਣਤਾ ਦੇ ਵਿਸ਼ੇ ਤੇ ਆਪਣੇ ਵਿਚਾਰ ਇਸ ਤਰ੍ਹਾਂ ਦਿੱਤੇ ਹਨ, "ਆਮ ਲੋਕਾਂ ਦਾ ਖਿਆਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂ ਦੇ ਅੰਤ ਵਿਚ ਲੱਗੀਆਂ ਹੋਈਆਂ ਸਿਹਾਰੀਆਂ ਬਿਹਾਰੀਆਂ ਔਂਕੜਾਂ ਦਾ ਕੋਈ ਖਾਸ ਅਰਥ ਨਹੀਂ ਹੁੰਦਾ, ਐਵੇਂ ਹੀ ਲੱਗੀਆਂ ਹੁੰਦੀਆਂ ਹਨ। ਪਰ ਜੇ ਖੋਜ ਕਰੀਏ ਤਾਂ ਪਤਾ ਲੱਗਦਾ ਹੈ ਕਿ ਇਹ ਕਿਸੇ ਨਾ ਕਿਸੇ ਨੇਮ ਅਨੁਸਾਰ ਲੱਗੀਆਂ ਹੋਈਆਂ ਹਨ ਅਤੇ ਆਪਣੀ-ਆਪਣੀ ਥਾਂ ਤੇ ਵਿਸ਼ੇਸ਼ ਅਰਥ ਰੱਖਦੀਆਂ ਹਨ। ਇਸ ਭੇਦ ਦੇ ਨਾ ਜਾਣਨ ਤੋਂ ਕਈ ਘਾਟੇ ਪੈਦਾ ਹੋ ਰਹੇ ਹਨ। ਸਧਾਰਨ ਮਨੁੱਖਾਂ ਪਾਸੋਂ ਗੁਰਬਾਣੀ ਦੇ ਪਾਠ ਕਰਨ ਵਿਚ ਬਹੁਤ ਭੁੱਲਾਂ ਹੋ ਜਾਂਦੀਆਂ ਹਨ।...... ਬਹੁਤ ਸਾਰੀਆਂ ਮਿਸਾਲਾਂ ਇਕੱਠੀਆਂ ਕਰਨ ਤੋਂ ਪਤਾ ਲੱਗਾ ਕਿ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਗਾਂ ਮਾਤ੍ਰਾਂ ਦੇ ਬੱਝਵੇਂ ਨੇਮ ਹਨ ਜੋ ਇਕ ਸਾਰ ਵਰਤੇ ਗਏ ਹਨ ਅਤੇ ਜਿਨ੍ਹਾਂ ਦੀ ਪੜਤਾਲ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਿਤ ਕਰਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਿਦਵਤਾ ਦਾ ਇਕ ਨਵਾਂ ਸਬੂਤ ਮਿਲਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾ ਕੇਵਲ ਆਪਣੀ ਅਤੇ ਪਿਛਲੇ ਗੁਰੂ ਸਾਹਿਬਾਨ ਦੀ ਰਚੀ ਬਾਣੀ ਵਿਚ ਹੀ ਇਹ ਨੇਮ ਵਰਤੇ ਹਨ ਸਗੋਂ ਹੋਰ ਭਗਤਾਂ ਅਤੇ ਭੱਟਾਂ ਦੀ ਜੋ ਬਾਣੀ ਦਰਜ ਕੀਤੀ ਹੈ, ਉਸ ਦੀ ਲਿਖਤ ਵੀ ਉਸੇ ਰੀਤੀ ਨਾਲ ਕੀਤੀ ਹੈ। "

੫. ਸਤਿਕਾਰਯੋਗ ਨਿਰਣੈਕਾਰ ਗਿਆਨੀ ਹਰਬੰਸ ਸਿੰਘ ਜੀ ਦੁਆਰਾ ਰਚਿਤ 'ਨਵੀਨ ਗੁਰਬਾਣੀ ਵਿਆਕਰਣ' ਜੋ ਸੰਨ ੨੦੦੦ ਵਿਚ ਪ੍ਰਕਾਸ਼ਿਤ ਹੋਇਆ ਵਿਚ ਗਿਆਨੀ ਜੀ ਵਿਅਕਾਰਣ ਨਿਯਮਾਵਲੀ ਦੀ ਲੋੜ ਬਾਰੇ ਚਾਨਣ ਪਾਉਂਦੇ ਹੋਏ ਇਸ ਤਰ੍ਹਾਂ ਜ਼ਿਕਰ ਕਰਦੇ ਹਨ:

"ਗੁਰਬਾਣੀ ਦੀ ਵਿਲੱਖਣਤਾ ਦਾ ਰਾਜ ਇਸ ਵਿਚ ਵਰਤੇ ਹੋਏ ਲਗ-ਮਾਤ੍ਰੀ ਨੇਮ ਹਨ ਜੋ ਗੁਰਬਾਣੀ ਦਾ ਅਨਿੱਖੜਵਾਂ ਅੰਗ ਹਨ। ਗੁਰਬਾਣੀ ਵਿਆਕਰਣ ਮਾਨੋ ਸ਼ਬਦ ਅਰਥਾਂ ਦੀ ਕੁੰਜੀ ਹੈ, ਇਸ ਦੀ ਅਗਵਾਹੀ 'ਅੰਧਿਆਰੇ ਮਹਿ ਦੀਪ' ਸਮਾਨ ਹੈ। "

੬. ਨਵੀਨ ਗੁਰਬਾਣੀ ਵਿਆਕਰਣ ਦੀ ਭੂਮਿਕਾ ਵਿਚ ਸ. ਹਰਨਾਮ ਸਿੰਘ ਸ਼ਾਨ ਨੇ ਟਰੰਪ ਵੱਲੋਂ ਤਿਆਰ ਕੀਤੇ ਗੁਰਬਾਣੀ ਵਿਆਕਰਣ ਦਾ ਜ਼ਿਕਰ ਕੀਤਾ ਹੈ, ਟਰੰਪ ਵੱਲੋਂ

ਕੀਤੇ ਕੰਮ ਨੂੰ ਵਿਦਵਾਨਾਂ ਵੱਲੋਂ ਦੇਖਣ ਦੀ ਲੋੜ ਹੈ।

੭. ਸੱਚਖੰਡ ਵਾਸੀ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਵਿਆਕਰਣ ਬਾਰੇ ਪੰਨਾ ੧੮੯ ਦੇ ਸ਼ਬਦ "ਕਰ ਕਰਿ ਟਹਲ ਰਸਨਾ ਗੁਣ ਗਾਵਉ॥... ੪॥੫੧॥੧੨੦॥" ਦੀ ਵਿਆਖਿਆ ਕਰਦੇ ਸਮੇਂ ਇਹ ਕਹ ਰਹੇ ਹਨ ਕਿ ਕਰ ਸ਼ਬਦ ਮੁਕਤੇ ਨਾਲ, ਹੱਥਾਂ ਦਾ ਵਾਚਕ ਹੈ, ਰ ਨੂੰ ਸਿਹਾਰੀ ਨਾਲ ਕਿਰਿਆ ਦਾ ਵਾਚਕ ਹੈ, ਕਰ ਕਰਿ ਵਿਆਕਰਣ ਵੀ ਵਿਚੇ ਰਖਿਆ ਪਿਆ ਹੈ। "

ਗੁਰਬਾਣੀ ਦੀ ਲਗ ਮਾਤ੍ਰੀ ਨਿਯਮਾਵਲੀ ਦੇ ਵਿਸ਼ੇ ਨੂੰ ਸਮਝਣ, ਨਿਖਾਰਨ ਅਤੇ ਸਪਸ਼ਟਾਉਣ ਲਈ, ਇਸ ਸਬੰਧੀ ਦ੍ਰਿੜ੍ਹਤਾ ਪੈਦਾ ਕਰਨ ਲਈ, ਗੁਰਬਾਣੀ ਵਿੱਚੋਂ ਸ਼ਬਦਾਂ ਦੇ ਬਦਲਵੇਂ ਰੂਪ ਅਤੇ ਇਸ ਨਾਲ ਬਦਲਵੇਂ ਅਰਥਾਂ ਦੀਆਂ ਕੁਝ ਕੁ ਉਦਾਹਰਨਾਂ ਆਪ ਜੀ ਦੇ ਸਨਮੁਖ ਪੇਸ਼ ਹਨ:

ਓਹ ਸ਼ਬਦ ਓਹ, ਓਹਿ, ਓਹੁ, ਓਹੇ, ਓਹੈ, ਓਹੋ, ਓਇ, ਓਈ, ਉਹ, ਉਹੁ (ਦਸ ਰੂਪ ਵਿਚ) ਆਉਂਦੇ ਹਨ। ਪੜਨਾਂਵ ਦੇ ਰੂਪ ਵਿਚ ਓਹ ਦੇ ਚਾਰ ਰੂਪ ਆਉਂਦੇ ਹਨ ਓਹ, ਓਹਿ, ਓਇ, ਓਹੁ।

**ਓਹ**– ਇਸਤਰੀ ਲਿੰਗ , ਇਕ ਵਚਨ ਪੜਨਾਂਵ

– *ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ॥*
***ਓਹ*** *ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬੮)*

– *ਸਫਲ ਮੂਰਤੁ ਸਫਲ* ***ਓਹ*** *ਘਰੀ॥ ਜਿਤੁ ਰਸਨਾ ਉਚਰੈ ਹਰਿ ਹਰੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੮੧)*

– *ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ॥*
*ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ* ***ਓਹ*** *ਚੰਦ ਚਕੋਰੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੦੮)*

**ਓਹਿ** – ਬਹੁ ਵਚਨ ਪੁਲਿੰਗ ਪੜਨਾਂਵ

– *ਨਾ* ***ਓਹਿ*** *ਮਰਹਿ ਨ ਠਾਗੇ ਜਾਹਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

– *ਜੇ ਤੂ ਸਾਹਿਬ ਆਵਹਿ ਰੋਹਿ॥ ਤੂ ਓਨਾ ਕਾ ਤੇਰੇ* ***ਓਹਿ***॥
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫)*

– *ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥*
***ਓਹਿ*** *ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯)*

– *ਪਾਥਰੁ ਲੇ ਪੂਜਹਿ ਮੁਗਧ ਗਵਾਰ॥*
***ਓਹਿ*** *ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੫੬)*

**ਓਇ**– ਬਹੁ ਵਚਨ ਪੁਲਿੰਗ ਪੜਨਾਂਵ ਅਨਪੁਰਖ

– ***ਓਇ*** *ਦਰਗਹ ਪੈਧੇ ਸਤਿਗੁਰੂ ਛਡਾਏ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੨੮)*

*– **ਓਇ** ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮)*

*– **ਓਇ** ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧)*

**ਓਹੁ** – ਇਕ ਵਚਨ ਪੁਲਿੰਗ ਪੜਨਾਂਵ ਅਨਪੁਰਖ

*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ **ਓਹੁ** ਧੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪)*

ਜੇ (ਕੋਈ) ਕੱਪੜਾ ਮੂਤਰ ਨਾਲ ਗੰਦਾ ਹੋ ਜਾਏ, ਤਾਂ ਸਾਬੁਣ ਲਾ ਕੇ ਉਸ ਨੂੰ ਧੋ ਲਈਦਾ ਹੈ।

*– **ਓਹੁ** ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

*– ਬਾਬਾ ਮਾਇਆ ਰਚਨਾ ਧੋਹੁ॥*
*ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ **ਓਹੁ**॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੫)*

*– ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ॥*
***ਓਹੁ** ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੦)*

*– ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ॥*
*ਜਿਸੁ ਅੰਦਰਿ ਨਾਮ ਪ੍ਰਗਾਸੁ ਹੈ **ਓਹੁ** ਸਦਾ ਸਦਾ ਥਿਰੁ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮)*

**ਓਹੇ**– ਇਕ ਵਚਨ ਪੜਨਾਂਵ, ਕਰਮ ਕਾਰਕ

*ਉਧਰੇ ਹਰਿ ਸੰਤ ਦਾਸ ਕਾਟਿ ਦੀਨੀ ਜਮ ਕੀ ਫਾਸ*
*ਪਤਿਤ ਪਾਵਨ ਨਾਮੁ ਜਾ ਕੋ ਸਿਮਰਿ ਨਾਨਕ **ਓਹੇ**॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩੧)*

**ਓਹੈ**– ਇਕ ਵਚਨ ਪੜਨਾਂਵ ਪੁਲਿੰਗ

*ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭੁ **ਓਹੈ**॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੯੨)*

*– ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥*
***ਓਹ** ਬਿਨਸੈ ਉਹੁ ਮਨਿ ਪਛੁਤਾਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੮)*

*– ਕਾਇਆ ਹੰਸ ਪ੍ਰੀਤਿ ਬਹੁ ਧਾਰੀ॥*
*ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੨੮)*

ਉਪਰੋਕਤ ਦੋ ਤੁਕਾਂ ਵਿਚ ਓਹ ਦੇ ਦੋ ਰੂਪ ਆਉਂਦੇ ਹਨ ਪਹਿਲਾ ਓਹ – ਇਸਤਰੀ ਲਿੰਗ ਪੜਨਾਂਵ, ਤੇ ਦੂਸਰਾ ਓਹੁ – ਇਕ ਵਚਨ ਪੁਲਿੰਗ ਪੜਨਾਂਵ ਹੈ ਜੋ ਨਿਯਮਾਵਲੀ ਨੂੰ ਹੋਰ ਵਧੇਰੇ ਸਪਸ਼ਟ ਕਰਦੇ ਹਨ।

**ਅਵਰ :** ਕਰਤਾ ਕਾਰਕ ਇਸਤਰੀ ਲਿੰਗ ਇਕ ਵਚਨ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

- *ਏਕੋ ਸਬਦੁ ਵੀਚਾਰੀਐ **ਅਵਰ** ਤਿਆਗੈ ਆਸ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੮)*
- *ਗੁਰਮੁਖਿ ਆਪੁ ਪਛਾਣੀਐ **ਅਵਰ** ਕਿ ਕਰੇ ਕਰਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੦)*
- *ਹਰਿ ਬਿਨੁ **ਅਵਰ** ਕ੍ਰਿਆ ਬਿਰਥੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੬)*
- *ਦੂਸਰ ਨਾਹੀ **ਅਵਰ** ਕੋ ਨਾਨਕ ਬੇਪਰਵਾਹ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੨)*
- ***ਅਵਰ** ਸਿਆਨਪ ਸਗਲੀ ਛਾਡੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੬)*

**ਅਵਰਿ :** ਕਰਤਾ ਕਾਰਕ ਬਹੁ ਵਚਨ ਪੁਲਿੰਗ

- ***ਅਵਰਿ** ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੦)*
- *ਨਾਨਕ ਤਜੀਅਲੇ **ਅਵਰਿ** ਜੰਜਾਲ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੦)*
- ***ਅਵਰਿ** ਉਪਾਵ ਸਭਿ ਮੀਤ ਬਿਸਾਰਹੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੮)*
- ***ਅਵਰਿ** ਨਿਰਾਫਲ ਕਾਮਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੮)*
- *ਜਪੁ ਤਪੁ ਸਭੁ ਕਿਛੁ ਮੰਨਿਐ **ਅਵਰਿ** ਕਾਰਾ ਸਭਿ ਬਾਦਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੪)*

**ਅਵਰੁ :** ਕਰਤਾ ਕਾਰਕ ਇਕ ਵਚਨ ਪੁਲਿੰਗ

- *ਤੁਧੁ ਬਿਨੁ ਦੂਜਾ **ਅਵਰੁ** ਨ ਕੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੨)*
- *ਮੈ ਆਪਣਾ ਗੁਰੁ ਪੂਛਿ ਦੇਖਿਆ **ਅਵਰੁ** ਨਾਹੀ ਥਾਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪)*
- *ਮੇਰੇ ਰਾਮ ਮੈ ਹਰਿ ਬਿਨੁ **ਅਵਰੁ** ਨ ਕੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੭)*
- *ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ **ਅਵਰੁ** ਨ ਕੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੪)*
- *ਭਾਈ ਰੇ **ਅਵਰੁ** ਨਾਹੀ ਮੈ ਥਾਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੮)*

**ਅਵਰਹ :** ਸੰਪਰਦਾਨ ਕਾਰਕ

- *ਆਪਿ ਦ੍ਰਿੜੈ **ਅਵਰਹ** ਨਾਮੁ ਜਪਾਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੪)*
- *ਆਪਿ ਜਪਹੁ **ਅਵਰਹ** ਨਾਮੁ ਜਪਾਵਹੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੦)*
- *ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ **ਅਵਰਹ** ਨਾਮੁ ਜਪਾਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੬)*
- *ਆਪਿ ਜਪੈ **ਅਵਰਹ** ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੦੬)*
- *ਕਬੀਰ **ਅਵਰਹ** ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੯)*

(ਅਵਰਹ) ਅੰਤਲੇ ਹਾਹੇ ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ। ਹ ਦੀ ਧੁਨੀ

ਕੰਠ ਦੁਆਰ ਵਿਚ, ਸਿਹਾਰੀ ਵੱਲ ਉਲਾਰ ਨਹੀਂ ਹੋਣਾ।

**ਇਕ** – ਇਸਤਰੀ ਲਿੰਗ , ਇਕ ਵਚਨ, ਨਿਸ਼ਚਿਤ ਸੰਖਿਅਕ ਵਿਸ਼ੇਸ਼ਣ ਦਾ ਰੂਪ ਹੈ।

*– ਸਹਸ ਸਿਆਣਪਾ ਲਖ ਹੋਹਿ ਤ **ਇਕ** ਨ ਚਲੈ ਨਾਲਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

*– ਗੁਰਾ **ਇਕ** ਦੇਹਿ ਬੁਝਾਈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

*– ਨਾਨਕ ਮਿਤ੍ਰਾਈ ਤਿਸੁ ਸਿਉ ਸਭ ਕਿਛੁ ਜਿਸ ਕੈ ਹਾਥਿ॥*
*ਕੁਮਿਤ੍ਰਾ ਸੇਈ ਕਾਂਢੀਅਹਿ **ਇਕ** ਵਿਖ ਨ ਚਲਹਿ ਸਾਥਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੧੮)*

*– ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ॥*
*ਰਮਈਏ ਸਿਉ **ਇਕ** ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੫)*

**ਇਕਿ** – ਬਹੁ ਵਚਨੀ ਰੂਪ , ਨਿਸ਼ਚਿਤ ਸੰਖਿਅਕ ਵਿਸ਼ੇਸ਼ਣ ਹੈ ਅਤੇ ਕਈ (ਅਨੇਕ) ਅਰਥ ਰੱਖਦਾ ਹੈ:

*– ਇਕਨਾ ਹੁਕਮੀ ਬਖਸੀਸ **ਇਕਿ** ਹੁਕਮੀ ਸਦਾ ਭਵਾਈਅਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

*– **ਇਕਿ** ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧)*

*– **ਇਕਿ** ਆਵਹਿ **ਇਕਿ** ਜਾਹਿ ਉਠਿ ਰਖੀਅਹਿ ਨਾਵ ਸਲਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯)*

*– ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥*
***ਇਕਿ** ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੦)*

*– ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ॥*
***ਇਕਿ** ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬)*

*– **ਇਕਿ** ਪਿਰੁ ਰਾਵਹਿ ਆਪਣਾ ਹਉ ਕੈ ਦਰਿ ਪੂਛਉ ਜਾਇ॥*
*ਸਤਿਗੁਰੁ ਸੇਵੀ ਭਾਉ ਕਰਿ ਮੈ ਪਿਰੁ ਦੇਹੁ ਮਿਲਾਇ॥ (ਪੰਨਾ ੩੮)*

**ਇਕੁ** – ਅਦੁਤੀਯ (ਲਾਸਾਨੀ) ਪੁਲਿੰਗ ਇਕ ਵਚਨ, ਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*– ਸਭਨਾ ਜੀਆ ਕਾ **ਇਕੁ** ਦਾਤਾ ਸੋ ਮੈ ਵਿਸਰਿ ਨ ਜਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

*– ਨਾਨਕ ਆਖਣਿ ਸਭੁ ਕੋ ਆਖੈ ਇਕ ਦੂ **ਇਕੁ** ਸਿਆਣਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫)*

*– ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*

*ਇਕੁ ਸੰਸਾਰੀ **ਇਕੁ** ਭੰਡਾਰੀ ਇਕੁ ਲਾਏ ਦੀਬਾਣੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭)*

*– **ਇਕੁ** ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥*
*ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧)*

*– ਸਭ ਮਹਿ **ਇਕੁ** ਵਰਤਦਾ ਏਕੋ ਰਹਿਆ ਸਮਾਇ॥*
*ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭)*

ਨੋਟ:- ਗੁਰਮਤਿ ਮਾਰਤੰਡ ਦੇ ਸਫ਼ਾ ੪੨੧ ਉੱਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਸ ਸਬੰਧੀ ਆਪਣੇ ਵਿਚਾਰ ਇਉਂ ਅੰਕਿਤ ਕੀਤੇ ਹਨ: "ਮਾਤ੍ਰਾਂ ਬਿਨਾ ਅਰਥ ਸਪਸ਼ਟ ਨਹੀਂ ਹੋਂਦਾ, ਜਿਵੇਂ 'ਜਪੁ' ਵਿਚ ਆਇਆ 'ਇਕੁ' ਸ਼ਬਦ ਇਕ ਗਿਣਤੀ (ਯਕ) ਦਾ ਬੋਧਕ ਹੈ।

**ਸਭ** – ਕਰਤਾ ਕਾਰਕ, ਇਸਤਰੀ ਲਿੰਗ , ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*– ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥*
*ਆਪਿ ਨਾਥੁ ਨਾਥੀ **ਸਭ** ਜਾ ਕੀ ਰਿਧਿ ਸਿਧਿ ਅਵਰਾ ਸਾਦ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬)*

*– ਤੁਧੁ ਆਪੇ ਸ੍ਰਿਸਟਿ **ਸਭ** ਉਪਾਈ ਜੀ ਤੁਧੁ ਆਪੇ ਸਿਰਜਿ **ਸਭ** ਗੋਈ॥*
*ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧)*

*– **ਸਭ** ਤੇਰੀ ਤੂੰ ਸਭਨੀ ਧਿਆਇਆ॥*
*ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧)*

*– ਗੁਨ ਗਾਵਤ ਗੋਵਿੰਦ ਕੇ **ਸਭ** ਇਛ ਪੁਜਾਈ ਰਾਮ॥*
*ਨਾਨਕ ਉਧਰੇ ਜਪਿ ਹਰੇ ਸਭਹੂ ਕਾ ਸੁਆਮੀ ਰਾਮ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੪੮)*

*– ਹਰਿ ਸਭਨਾ ਕਾ ਹੈ ਖਸਮੁ ਸੋ ਭਗਤ ਜਨ ਚਿਤਿ ਕਰਿ॥*
*ਤੁਧੁ ਅਪੜਿ ਕੋਇ ਨ ਸਕੈ **ਸਭ** ਝਖਿ ਝਖਿ ਪਵੈ ਝੜਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੪੯)*

**ਸਭਿ** – ਕਰਤਾ ਕਾਰਕ, ਬਹੁ- ਵਚਨ ਪੁਲਿੰਗ , ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*– ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ **ਸਭਿ** ਦੂਤਾ॥*
*ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੦੩)*

*– ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ॥*

*ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ ਬਿਸਰੇ **ਸਭਿ** ਬਿਖ ਰਸਹੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੦੦)*

*- ਸਾਧਸੰਗਿ ਪ੍ਰਗਟੇ ਨਾਰਾਇਣ॥ ਨਾਨਕ ਦਾਸ **ਸਭਿ** ਦੂਖ ਪਲਾਇਣ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੦੫)*

*- ਵੀਰਵਾਰਿ ਵੀਰ ਭਰਮਿ ਭੁਲਾਏ॥ ਪ੍ਰੇਤ ਭੂਤ **ਸਭਿ** ਦੂਜੈ ਲਾਏ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੪੧)*

*- ਗੁਰੁ ਪੂਰਾ ਹਰਿ ਉਪਦੇਸੁ ਦੇਇ **ਸਭ** ਭੁਖ ਲਹਿ ਜਾਈਐ॥*
*ਜਿਸੁ ਪੂਰਬਿ ਹੋਵੈ ਲਿਖਿਆ ਸੋ ਹਰਿ ਗੁਣ ਗਾਈਐ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੫੦)*

**ਸਭੁ** – ਕਰਤਾ ਕਾਰਕ, ਇਕ-ਵਚਨ ਪੁਲਿੰਗ , ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*- ਹੁਕਮੈ ਅੰਦਰਿ **ਸਭੁ** ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

*- ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*
*ਨਾਨਕ ਏਵੈ ਜਾਣੀਐ **ਸਭੁ** ਆਪੇ ਸਚਿਆਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

*- ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ॥*
*ਤੁਝ ਬਿਨੁ ਦੂਜਾ ਅਵਰੁ ਨ ਕੋਈ **ਸਭੁ** ਤੇਰਾ ਖੇਲੁ ਅਖਾੜਾ ਜੀਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩)*

*- ਨਾਮੁ ਜਪਤ ਸਰਬ ਸੁਖੁ ਪਾਈਐ॥*
***ਸਭੁ** ਭਉ ਬਿਨਸੈ ਹਰਿ ਹਰਿ ਧਿਆਈਐ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੪)*

*- ਜਪੁ ਤਪੁ ਸੰਜਮੁ **ਸਭੁ** ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ॥*
*ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੦੨)*

**ਹੋਰ** – ਇਸਤਰੀ ਲਿੰਗ , ਕਰਤਾ ਕਾਰਕ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*- ਜੇ ਜੁਗ ਚਾਰੇ ਆਰਜਾ **ਹੋਰ** ਦਸੂਣੀ ਹੋਇ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

*- ਆਪੇ ਨਿਰਮਲੁ ਏਕੁ ਤੂੰ **ਹੋਰ** ਬੰਧੀ ਧੰਧੈ ਪਾਇ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੫੪)*

*- ਵਿਣੁ ਕਾਇਆ ਜਿ **ਹੋਰ** ਥੈ ਧਨੁ ਖੋਜਦੇ ਸੇ ਮੂੜ ਬੇਤਾਲੇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੯)*

*- ਜਿਨ ਰਖਣ ਕਉ ਹਰਿ ਆਪਿ ਹੋਇ **ਹੋਰ** ਕੇਤੀ ਝਖਿ ਝਖਿ ਜਾਇਸੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੧੦)*

*- ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ **ਹੋਰ** ਮਨਮੁਖਿ ਫਿਰੈ ਇਆਣੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੨੩)*

*- ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ **ਹੋਰ** ਖਾਇ ਘਨੇਰੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੫੧)*

**ਹੋਰਿ** – ਬਹੁ – ਵਚਨ ਕਰਤਾ ਕਾਰਕ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*– ਏਤੇ ਕੀਤੇ **ਹੋਰਿ** ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬)*

*– **ਹੋਰਿ** ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯)*

*– ਸਾਚਾ ਸਾਹਬੁ ਏਕੁ ਤੂ **ਹੋਰਿ** ਜੀਆ ਕੇਤੇ ਲੋਅ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੫)*

*– ਜੋ ਤਿਸੁ ਭਾਵਹਿ ਸੇ ਭਲੇ **ਹੋਰਿ** ਕਿ ਕਹਣ ਵਖਾਣ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫)*

*– **ਹੋਰਿ** ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯)*

**ਹੋਰੁ** – ਇਕ ਵਚਨ ਪੁਲਿੰਗ , ਕਰਤਾ ਕਾਰਕ, ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ

*– **ਹੋਰੁ** ਆਖਿ ਨ ਸਕੈ ਕੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫)*

*– ਤਿਥੈ **ਹੋਰੁ** ਨ ਕੋਈ **ਹੋਰੁ**॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

*– ਵਿਣੁ ਨਾਵੈ **ਹੋਰੁ** ਸਲਾਹਣਾ ਸਭੁ ਬੋਲਣੁ ਫਿਕਾ ਸਾਦੁ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੧)*

*– ਓਨ੍ਾ ਅੰਦਰਿ **ਹੋਰੁ** ਮੁਖਿ **ਹੋਰੁ** ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੪)

*– ਤੁਧੁ ਜੇਵਡੁ ਮੈ **ਹੋਰੁ** ਕੋ ਦਿਸਿ ਨਾ ਆਵਈ ਤੂਹੈਂ ਸੁਘੜੁ ਮੇਰੈ ਮਨਿ ਭਾਣਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੫)*

**ਕੋਟ** – ਬਹੁ ਵਚਨ ਪੁਲਿੰਗ ਨਾਂਵ, ਅਰਥ – ਕਿਲ੍ਹੇ

*– ਮੋਤੀ ਹੀਰਾ ਨਿਰਮਲਾ ਕੰਚਨ **ਕੋਟ** ਰੀਸਾਲ॥*
*ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੭)*

*– ਕੰਚਨ ਕੇ **ਕੋਟ** ਦਤੁ ਕਰੀ ਬਹੁ ਹੈਵਰ ਗੈਵਰ ਦਾਨੁ॥*
*ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੨)*

*– ਕੰਚਨ ਕਾਇਆ **ਕੋਟ** ਗੜ ਵਿਚਿ ਹਰਿ ਹਰਿ ਸਿਧਾ॥*
*ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੪੯)*

*– ਧਰਤੀ ਉਪਰਿ **ਕੋਟ** ਗੜ ਕੇਤੀ ਗਈ ਵਜਾਇ॥*
*ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੫)*

*– ਅੰਦਰਿ **ਕੋਟ** ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੩)*

*– ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ **ਕੋਟ** ਅਰੁ ਤੇਵਰ ਖਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੬੧)*
*– ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ **ਕੋਟ** ਅਰੁ ਤੇਵਰ ਖਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੨੪)*

**ਕੋਟਿ –** ਨਿਸ਼ਚਿਤ ਸੰਖਿਅਕ ਵਿਸ਼ਸ਼ੇ , ਅਰਥ – ਕ੍ਰੋੜ
*– ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ **ਕੋਟਿ ਕੋਟਿ**॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨)*
*– **ਕੋਟਿ** ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥*
*ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪)*
*– **ਕੋਟਿ** ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ॥*
*ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩)*
*– **ਕੋਟਿ** ਮਜਨ ਕੀਨੋ ਇਸਨਾਨ॥ ਲਾਖ ਅਰਬ ਖਰਬ ਦੀਨੋ ਦਾਨੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੦੨)*
*– **ਕੋਟਿ** ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ॥*
*ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੦੧)*

**ਕੋਟੁ –** ਇਕ ਵਚਨ ਪੁਲਿੰਗ ਨਾਂਵ, ਅਰਥ – ਕਿਲ੍ਹਾ
*– ਕਾਇਆ **ਕੋਟੁ** ਅਪਾਰੁ ਹੈ ਅੰਦਰਿ ਹਟਨਾਲੇ॥*
*ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੯)*
*– ਲੰਕਾ ਸਾ **ਕੋਟੁ** ਸਮੁੰਦ ਸੀ ਖਾਈ॥ ਤਿਹ ਰਾਵਨ ਘਰ ਖਬਰਿ ਨ ਪਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੧)*
*– ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ॥*
*ਭਰਮੁ **ਕੋਟੁ** ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੨੨)*
*– ਸਾਹਿਬ ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ **ਕੋਟੁ** ਉਸਾਰਿਆ॥*
*ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੬੬)*
*– ਏਕੁ **ਕੋਟੁ** ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ॥*
*ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੩)*

■

# ਆਓ ਵਧੀਆ ਪੰਜਾਬੀ ਲਿਖੀਏ

*-ਸ੍ਰੀ ਸੁਰਜੀਤ ਖ਼ੁਰਸ਼ੀਦੀ**

ਸ੍ਰੀ ਸੁਰਜੀਤ ਖ਼ੁਰਸ਼ੀਦੀ ਦੀ ਲੰਮੇਰੀ ਰਚਨਾ 'ਆਓ ਵਧੀਆ ਪੰਜਾਬੀ ਲਿਖੀਏ' ਵਿੱਚੋਂ ਕੁਝ ਅੰਸ਼ ਪਾਠਕ-ਜਨਾਂ ਨਾਲ ਸਾਂਝੇ ਕਰਨ ਦੀ ਖੁਸ਼ੀ ਲੈ ਰਹੇ ਹਾਂ।

***-ਸੰਪਾਦਕ***

ਪੰਜਾਬੀ ਭਾਸ਼ਾ ਅਤੇ ਇਸ ਦੀ ਨਿੱਗਰ ਸ਼ਬਦਾਵਲੀ ਅਸਲ ਵਿਚ ਪਿੰਡਾਂ ਵਿਚ, ਖ਼ਾਸ ਕਰ ਕੇ ਪਿੰਡਾਂ ਦੀਆਂ ਤਰੀਮਤਾਂ ਕੋਲੇ ਸੰਭਾਲੀ ਪਈ ਹੈ। ਕਿਉਂ ਜੋ ਉੱਥੇ ਦੂਜੀਆਂ ਭਾਸ਼ਾਵਾਂ ਦਾ ਰਲਾ ਬਹੁਤ ਹੀ ਘੱਟ ਹੈ।

ਇੱਥੇ ਪ੍ਰਸਿੱਧ ਲੇਖਕ ਬਲਵੰਤ ਗਾਰਗੀ ਦੀ ਇਕ ਲਿਖਤ ਚੇਤੇ ਆ ਗਈ ਹੈ। ਕੋਈ ਲੇਖ ਸੀ ਸ਼ਾਇਦ। ਕਵੀ ਰਾਬਿੰਦਰਨਾਥ ਟੈਗੋਰ ਲਾਹੌਰ ਆਏ ਹੋਏ ਸਨ। ਗਾਰਗੀ ਉਨ੍ਹਾਂ ਦੇ ਅੰਦਾਜ਼ ਵਿਚ ਉਦੋਂ ਅੰਗਰੇਜ਼ੀ ਵਿਚ ਕਾਵਿ ਰਚਦਾ ਹੁੰਦਾ ਸੀ। ਉਹਨੇ ਬਹੁਤ ਮਾਣ ਨਾਲ ਆਪਣੀਆਂ ਅੰਗਰੇਜ਼ੀ ਵਿਚ ਰਚੀਆਂ ਕਵਿਤਾਵਾਂ ਟੈਗੋਰ ਨੂੰ ਦਿਖਾਈਆਂ। ਟੈਗੋਰ ਖ਼ੁਸ਼ ਹੋ ਕੇ ਕਹਿਣ ਲੱਗੇ, "ਤੁਸੀਂ ਕਵਿਤਾ ਆਪਣੀ ਮਾਤ-ਭਾਸ਼ਾ ਵਿਚ ਕਿਉਂ ਨਹੀਂ ਲਿਖਦੇ?" ਗਾਰਗੀ ਹੋਰੀਂ ਇਸ ਸਵਾਲ ਲਈ ਤਿਆਰ ਹੋ ਕੇ ਨਹੀਂ ਸਨ ਗਏ। ਟੈਗੋਰ ਨੇ ਪੁੱਛਿਆ, "ਤੁਹਾਡੀ ਮਾਤ ਭਾਸ਼ਾ ਕਿਹੜੀ ਹੈ?"

"ਉਰ...ਰ...ਉਰ...ਉਰਦੂ ਹੈ ਜੀ।"

ਟੈਗੋਰ ਹੋਰਾਂ ਮੁੜ ਪੁੱਛਿਆ, "ਮੇਰਾ ਮਤਲਬ ਹੈ ਤੁਹਾਡੀ ਮਾਤਾ ਕਿਹੜੀ ਭਾਸ਼ਾ ਬੋਲਦੀ ਹੈ?"

"ਜੀ ਉਹ ਤਾਂ ਅਨਪੜ੍ਹ ਹੈ।"

ਠੀਕ ਹੈ, ਉਸ ਨੂੰ ਅੱਖਰ ਗਿਆਨ ਨਹੀਂ ਹੈ ਪਰ ਭਾਸ਼ਾ ਗਿਆਨ ਤਾਂ ਹੁੰਦਾ ਹੀ ਹੈ।" ਗਾਰਗੀ ਹੋਰੀਂ ਲਿਖਦੇ ਹਨ ਕਿ ਟੈਗੋਰ ਜੀ ਦੀ ਇਸ ਸਲਾਹ ਨਾਲ ਮਨ ਦੀ ਸੰਤੁਸ਼ਟੀ ਨਾ ਹੋਈ।

ਗਰਮੀਆਂ ਦੀਆਂ ਛੁੱਟੀਆਂ 'ਚ ਜਦੋਂ ਪਿੰਡ ਗਿਆ ਤਾਂ ਕੀ ਦੇਖਦਾ ਹੈ ਕਿ ਉਸ ਦੀ ਬੇਬੇ ਗੁਆਂਢਣ ਨਾਲ ਕਿਸੇ ਗੱਲ 'ਤੇ ਝਗੜ ਰਹੀ ਸੀ। ਠੁੱਕਦਾਰ ਭਾਸ਼ਾ ਵਰਤ ਰਹੀਆਂ ਸਨ ਕਿ ਗਾਰਗੀ ਹੋਰਾਂ ਦੀਆਂ ਗਿਆਨ ਅੱਖਾਂ ਟੱਡੀਆਂ ਰਹਿ ਗਈਆਂ।

ਅਸੀਂ ਪੜ੍ਹੇ ਲਿਖੇ ਅਤੇ ਸ਼ਹਿਰੀ ਲੋਕ ਦੂਜੀਆਂ, ਪੜ੍ਹੀਆਂ ਸੁਣੀਆਂ ਭਾਸ਼ਾਵਾਂ ਦਾ

**ਗੁਰਪੁਰਵਾਸੀ*

ਬਹੁਤ ਰਲ਼ਾ ਕਰ ਲੈਂਦੇ ਹਾਂ। ਇਸ ਪਾਸੇ ਸੁਚੇਤ ਰਹਿਣ ਦੀ ਲੋੜ ਹੈ।

ਸਾਡੀ ਸ਼ਬਦਾਵਲੀ ਵਿਚ ਅਰਬੀ ਫ਼ਾਰਸੀ ਭਾਸ਼ਾਵਾਂ ਦੇ ਬਹੁਤ ਸਾਰੇ ਸ਼ਬਦ ਆ ਰਲੇ ਹਨ। ਹੁਣ ਉਹ ਸਾਡੇ ਹੀ ਹੋ ਕੇ ਰਹਿ ਗਏ ਹਨ। ਪਰ ਉਹ ਕੁਝ ਸ਼ਬਦ ਜੋੜਾਂ ਦਾ ਮਸਲਾ ਖੜ੍ਹਾ ਕਰਦੇ ਹਨ। ਖ਼ਾਸ ਕਰ ਕੇ ਉਨ੍ਹਾਂ ਸ਼ਬਦਾਂ ਦਾ ਮਸਲਾਂ ਜਿਨ੍ਹਾਂ ਵਿਚ ਅੱਖਰ "ਐਨ" ਵਰਤਿਆ ਹੁੰਦਾ ਹੈ। ਸਾਡੇ ਉਚਾਰਨ ਅੰਗ ਇਸ ਅੱਖਰ ਦੇ ਉਚਾਰਨ ਦੇ ਅਨੁਕੂਲ ਨਹੀਂ ਹਨ। ਇਸੇ ਕਾਰਨ ਮਸਲਾ ਹੈ।

ਸਾਡੇ ਬਹੁਤੇ ਲੇਖਕ "ਐਨ" ਦੀ ਸਵਰ ਲਈ ਅੱਖਰ "ਹਾਹਾ" ਵਰਤਦੇ ਹਨ। ਇੰਝ ਕਈ ਵਾਰੀ ਅਰਥਾਂ ਦਾ ਅਨਰਥ ਹੋ ਜਾਂਦਾ ਹੈ। ਸੁਹਣਾ ਵੀ ਨਹੀਂ ਲੱਗਦਾ। ਜਿਵੇਂ ਸ਼ਬਦ "ਤਾਹਨਾ" ਹੈ। ਇਸ ਦਾ ਸਹੀ ਜੋੜ ਤਾਅਨਾ ਹੋਣਾ ਚਾਹੀਦਾ ਹੈ। ਉਂਝ ਕੰਨਾ ਵੀ ਨਹੀਂ ਚਾਹੀਦਾ ਇਸ ਵਿਚ, ਪਰ ਸਾਡਾ ਉਚਾਰਨ ਮੰਗ ਕਰਦਾ ਹੈ।

ਇਸੇ ਪ੍ਰਕਾਰ "ਆਹਲਾ" ਦਾ ਸ਼ਬਦ ਜੋੜ "ਆਅਲਾ" ਹੋਣਾ ਚਾਹੀਦਾ ਹੈ। ਸ਼ਬਦ "ਲਾਹਨਤ" ਕੋਈ ਵੀ ਸ਼ਬਦ ਨਹੀਂ ਹੈ। ਇਹ "ਲਾਅਣਤ" ਹੋਣਾ ਚਾਹੀਦਾ ਹੈ। "ਰੋਅਬ" ਹੈ ਜਿਸ ਨੂੰ "ਰੋਹਬ" ਲਿਖਿਆ ਜਾਣਾ ਗ਼ਲ਼ਤ ਹੈ। ਸ਼ਬਦ ਹੈ "ਮਾਅਰਕ" ਇਸ ਨੂੰ "ਮਾਹਰਕਾ" ਲਿਖਣਾ ਗ਼ਲਤ ਹੈ। ਅਰਬੀ ਭਾਸ਼ਾ ਦਾ ਸ਼ਬਦ ਹੈ "ਦਾਅਵਾ" ਇਸ ਨੂੰ "ਦਾਹਵਾ" ਕਿਉਂ ਲਿਖਿਆ ਜਾਵੇ।

ਸੰਸਕ੍ਰਿਤ ਵਿਚ ਨਾਹਰ ਸ਼ਬਦ ਦੇ ਅਰਥ ਹਨ "ਸ਼ੇਰ"। ਸਾਡੇ ਕਈ ਮੁੰਡਿਆਂ ਦਾ ਨਾਂ ਨਾਹਰ ਸਿੰਘ ਹੁੰਦਾ ਹੈ ਅਤੇ ਉਨ੍ਹਾਂ ਨੂੰ "ਨਾਹਰਾ" ਕਹਿ ਕੇ ਸੱਦਿਆ ਜਾਂਦਾ ਹੈ। ਪਰ ਉਹ ਲਲਕਾਰ ਜਿਹੜੀ ਕਿਸੇ ਜਲੂਸ ਆਦਿ ਵਿਚ ਮਾਰੀ ਜਾਂਦੀ ਹੈ ਉਸ ਨੂੰ ਨਾਹਰਾ ਨਹੀਂ ਸਗੋਂ "ਨਾਅਰਾ" ਲਿਖਿਆ ਜਾਣਾ ਸਹੀ ਹੈ।

"ਐਨ" ਅੱਖਰ ਵਾਲੇ ਹੋਰ ਬਹੁਤ ਸਾਰੇ ਸ਼ਬਦਾਂ ਦਾ ਸ਼ਬਦ ਜੋੜ ਆਮ ਕਰ ਕੇ ਅਸ਼ੁੱਧ ਹੀ ਹੁੰਦਾ ਹੈ। "ਜੇਲ੍ਹ" ਨੂੰ ਜੇਹਲ ਲਿਖਣਾ ਗ਼ਲਤ ਹੈ। ਵਾਅਦਾ ਨੂੰ ਵਾਹਦਾ ਲਿਖਣਾ ਗ਼ਲਤ ਹੈ। ਹਾਂ ਸਾਡੇ ਉਚਾਰਨ ਨੂੰ ਦੇਖਦਿਆਂ ਹੋਇਆਂ ਵਾਅਦਾ ਨੂੰ "ਵਾਇਦਾ" ਲਿਖਿਆ ਜਾ ਸਕਦਾ ਹੈ।

ਇੰਝ ਹੀ ਗ਼ਜ਼ਲ ਦੇ ਮੁੱਢਲੇ ਬੈਂਤ ਨੂੰ "ਮਤਲਾਅ" ਅਤੇ ਅੰਤਲੇ ਨੂੰ "ਮਕਤਾਅ ਲਿਖਿਆ ਅਤੇ ਉਚਾਰਿਆ ਜਾਣਾ ਹੀ ਯੋਗ ਹੈ।

ਅਰਬੀ ਫ਼ਾਰਸੀ ਜਾਂ ਤੁਰਕੀ ਭਾਸ਼ਾਵਾਂ ਦੇ ਜਿਹੜੇ ਸ਼ਬਦ ਸਾਡੇ ਸ਼ਬਦ ਭੰਡਾਰ ਵਿਚ ਆ ਚੁੱਕੇ ਹਨ ਉਨ੍ਹਾਂ ਦੇ ਨਾਲ ਪੰਜਾਬੀ ਅਗੇਤਰ ਜਾਂ ਪਛੇਤਰ ਜੋੜਨਾ ਹਾਸੋਹੀਣੀ ਗੱਲ ਜਾਪਦੀ ਹੈ।

ਇਕ ਵਾਕ ਹੈ, "...੧੬੯੯ ਦੀ ਵੈਸਾਖੀ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਣਾ ਦੇ ਕਾਰਜ ਨੂੰ ਮੁਕੰਮਲਤਾ ਪ੍ਰਦਾਨ ਕੀਤੀ ਸੀ।"

ਹੁਣ ਜੇਕਰ ਇਸ ਵਾਕ ਦੀ ਬਹੁਤੀ ਛਾਣਬੀਣ ਨਾ ਵੀ ਕਰੀਏ ਤਾਂ ਅਰਬੀ ਭਾਸ਼ਾ ਦੇ ਸ਼ਬਦ "ਮੁਕੰਮਲ" ਦੀ ਕੀਤੀ ਗਈ ਦੁਰਦਸ਼ਾ ਹੀ ਚੁਭਦੀ ਹੈ। ਸਾਡੇ ਪਾਸ ਸ਼ਬਦ ਪੂਰਨ, ਪੂਰਨਤਾ, ਸੰਪੂਰਨ, ਸੰਪੂਰਨਤਾ ਹੈਗੇ ਨੇ। ਵਧੀਆ ਵਾਰਤਕ ਦੇ ਲਈ ਇੰਝ

ਨਹੀਂ ਕਰਨਾ ਚਾਹੀਦਾ।

"ਲ" ਦੀ ਮੱਧਮ ਸਵਰ ਦੇ ਲਈ ਸਾਡੀ ਵਰਨਮਾਲਾ ਵਿਚ ਕੋਈ ਅੱਖਰ ਨਹੀਂ ਹੈ। ਅਸੀਂ ਇਸ ਦੇ ਪ੍ਰਗਟਾਵੇ ਲੱਲੇ ਦੇ ਪੈਰੀਂ ਹਾਹਾ ਪਾ ਕੇ ਸਾਰਦੇ ਹਾਂ। ਪਰ ਇੰਝ ਉਚਾਰਨ ਸਹੀ ਨਹੀਂ ਰਹਿੰਦਾ। ਇਹ ਸਵਰ ਵਾਲੇ ਲੱਲੇ ਦੀ ਵਰਤੋਂ ਧੀਮੀ ਸਵਰ ਦੇ "ਨੱਨੇ" ਭਾਵ "ਣਾਣੇ" ਜਿੰਨੀ ਹੀ ਹੈ। ਸਾਡੇ ਸਵਰਗੀ ਵਿਦਵਾਨ ਸੋਹਨ ਸਿੰਘ ਜੋਸ਼ ਨੇ ਸੁਝਾਓ ਦਿੱਤਾ ਸੀ ਕਿ ਇਹੋ ਜਿਹੀ ਸਵਰ ਦੇ ਲਈ "ਲ" ਦੇ ਪੈਰੀਂ ਬਿੰਦੀ ਪਾ ਦਿੱਤੀ ਜਾਵੇ। ਇਕ ਸੁਝਾਓ ਇਹ ਵੀ ਹੋਇਆ ਸੀ ਕਿ ਅੱਖਰ "ਲ" ਦੀ ਇਕ ਸੱਜੀ ਲੱਤ ਨੂੰ ਅੰਦਰ ਨੂੰ ਥੋੜ੍ਹਾ ਜਿਹਾ ਮੋੜ ਦਿੱਤਾ ਜਾਵੇ। ਪਰ ਇਹ ਦੋਵੇਂ ਸੁਝਾਅ ਚਾਲੂ ਨਾ ਹੋ ਸਕੇ। ਕੁਝ ਸ਼ਬਦ ਹਨ:-

ਲਾਲ- ਇਕ ਰੰਗ ਦਾ ਨਾਂ।

ਲਾਲ਼- ਮੂੰਹ 'ਚੋਂ ਡਿੱਗਣ ਵਾਲੀ ਤਰਲ ਧਾਰ।

ਖੱਲ- ਚਮੜਾ

ਖਲ਼- ਤੇਲ ਕੱਢ ਲੈਣ ਉਪਰੰਤ ਬਚੀ ਵਸਤੂ/ਪਸ਼ੂਆਂ ਦੀ ਖ਼ੁਰਾਕ

ਜਲ- ਪਾਣੀ

ਜਲ਼- ਸੜਨਾ

ਗੱਲ ਅਤੇ ਗਲ਼ ਅਤਿ ਆਦਿ।

ਕੁਝ ਸੱਜਣ ਲਿਖਣ ਸਮੇਂ ਕਾਢ ਅਤੇ ਖੋਜ ਦੇ ਅੰਤਰ ਨੂੰ ਧਿਆਨ ਵਿਚ ਨਹੀਂ ਰੱਖਦੇ। ਦੋਹਾਂ ਨੂੰ ਆਪੋ ਵਿਚ ਬਦਲ ਕੇ ਜਾਂ ਰਲ਼ਗੱਡ ਕਰਦੇ ਰਹਿੰਦੇ ਹਨ। ਧਿਆਨ ਵਾਲੀ ਗੱਲ ਤਾਂ ਇਹ ਹੈ ਕਿ ਜਿਹੜਾ ਪਦਾਰਥ ਜਾਂ ਜਿਹੜੀ ਸ਼ੈ ਪਹਿਲਾਂ ਤੋਂ ਮੌਜੂਦ ਹੈ, ਹੋਂਦ ਵਿਚ ਹੈ। ਪਰ ਸਾਨੂੰ ਉਸ ਦਾ ਪਤਾ ਨਹੀਂ ਹੈ। ਉਸ ਦਾ ਪਤਾ ਲਗਾ ਕੇ ਕੋਈ ਜਣਾ ਉਸ ਨੂੰ ਲੋਕਾਂ ਦੇ ਸਾਹਮਣੇ ਲੈ ਆਏ ਤਾਂ ਇਹ "ਖੋਜ" ਹੋਵੇਗੀ।

ਜਿਸ ਚੀਜ਼ ਦੀ ਕੋਈ ਹੋਂਦ ਹੀ ਨਹੀਂ ਹੈ। ਉਹ ਕਿਸੇ ਵਿਗਿਆਨੀ ਜਾਂ ਹੋਰ ਕਿਸੇ ਸਿਆਣੇ ਨੇ ਮੂਲੋਂ ਮੁੱਢੋਂ ਬਣਾ ਕੇ ਸਾਨੂੰ ਦਿੱਤੀ ਹੈ ਉਹ 'ਕਾਢ' ਹੈ। ਇੰਝ ਖੋਜ ਅਤੇ ਕਾਢ 'ਚ ਬਹੁਤ ਅੰਤਰ ਹੈ। ਇਸ ਦਾ ਧਿਆਨ ਰੱਖਿਆ ਜਾਣਾ ਜ਼ਰੂਰੀ ਹੈ।

ਪਾਕਿਸਤਾਨ ਦੀ ਹੋਂਦ ਤੋਂ ਬਾਅਦ ਹੀ ਸ਼ਬਦ "ਮਜਾਹਦੀਨਾਂ" ਲਿਖਣ ਬੋਲਣ ਦਾ ਸਾਡੇ ਆਮ ਚਲਣ ਹੋ ਗਿਆ ਹੈ। ਪਰ ਹੈ ਇਹ ਗ਼ਲਤ ਹੀ।

ਮੁਜਾਹਦ ਅਰਬੀ ਭਾਸ਼ਾ ਦਾ ਸ਼ਬਦ ਹੈ। ਅਰਥ ਹਨ, ਰੱਬ ਦੀ ਰਾਹ ਵਿਚ ਜਾਂ ਧਰਮ ਹਿੱਤ ਜੂਝਣ ਵਾਲਾ।

ਮੁਜਾਹਦ ਦਾ ਬਹੁਵਚਨ ਹੈ ਮੁਜਾਹਦੀਨ। ਹੁਣ ਇਸ ਦਾ ਕੀ ਬਣਾ ਛੱਡਿਆ ਹੈ? ਮੁਜਾਹਦੀਨਾਂ ਸ਼ਬਦ ਕਿਸੇ ਤਰ੍ਹਾਂ ਵੀ ਸਹੀ ਨਹੀਂ ਹੈ। ਸਾਨੂੰ ਇਸ ਸ਼ਬਦ ਦੇ ਘੜਨ ਦੀ ਕੋਈ ਲੋੜ ਨਹੀਂ ਹੈ। ਸਾਡੇ ਪਾਸ ਵਰਤੋਂ ਲਈ ਮੁਜਾਹਦੀਨ ਸ਼ਬਦ ਮੌਜੂਦ ਹੈ। ਇਕ ਸ਼ਬਦ ਅਰਬੀ ਭਾਸ਼ਾ ਦਾ ਸਾਡੇ ਕਵੀ ਆਮ ਵਰਤਦੇ ਹਨ-ਹਿਜਰ। ਇਸ ਦੇ ਅਰਥ ਹਨ ਜੁਦਾਈ, ਵਿਛੋੜਾ। ਪਰ ਸਾਡੇ ਕਵੀਆਂ ਨੇ ਹਿਜਰ ਦਾ ਵੀ ਬਹੁ-ਵਚਨ ਬਣਾ ਛੱਡਿਆ ਹੈ, ਹਿਜਰਾਂ। ਹੁਣ ਇਹ ਕਿਹੜੀ ਭਾਸ਼ਾ ਦਾ ਸ਼ਬਦ ਹੈ? ਇਸ ਦੇ ਅਰਥ ਕੀ

ਹਨ? ਹਿਜਰਾਂ ਤੋਂ ਤਾਂ ਇਹੋ ਭਾਵ ਹੈ ਕਿ ਹਿਜਰ ਵਾਰ-ਵਾਰ ਹੁੰਦਾ ਹੈ। ਫਿਰ ਤਾਂ ਮੇਲ ਵੀ ਵਾਰ-ਵਾਰ ਹੀ ਹੁੰਦਾ ਹੋਵੇਗਾ? ਜਦੋਂ ਕਿ ਕਵੀ ਦਾ ਭਾਵ ਇਹ ਬਿਲਕੁਲ ਨਹੀਂ ਹੈ। ਉਹ ਤਾਂ ਬਸ ਹਿਜਰ ਨੂੰ ਵਧਾ ਚੜ੍ਹਾ ਕੇ ਦੱਸਣ ਲਈ ਹੀ ਇਸ ਸ਼ਬਦ ਦਾ ਹੁਲੀਆ ਵਿਗਾੜ ਰਿਹਾ ਹੈ। ਜਦੋਂ ਅਸੀਂ ਵਿਛੋੜੇ ਪ੍ਰਚੱਲਿਤ ਕਰ ਲਏ ਫਿਰ ਅਸੀਂ ਹਿਜਰਾਂ ਵੀ ਲਿਖਣ ਲੱਗ ਪਏ। ਪਰ ਦੋਹਾਂ ਸ਼ਬਦਾਂ ਦੀ ਇਹ ਵਰਤੋਂ ਹੈ ਗ਼ਲਤ ਹੀ। ਵਿਛੋੜਾ, ਵਿਛੋੜਾ ਹੀ ਰਹਿਣਾ ਚਾਹੀਦਾ ਹੈ। ਹਿਜਰਾਂ ਗ਼ਲਤ ਹੈ।

ਸ਼ਬਦ ਹਿਜਰ ਜਾਂ ਵਿਛੋੜਾ ਵਧੇਰੇ ਗਹਿਰੇ ਅਰਥ ਰੱਖਦਾ ਹੈ ਅਤੇ ਇਹੋ ਵਰਤਣਾ ਵੀ ਚਾਹੀਦਾ ਹੈ।

ਇੰਝ ਹੀ ਦੇਰੀਆਂ ਅਤੇ ਦੂਰੀਆਂ ਦੀ ਵਰਤੋਂ ਵੀ ਸਹੀ ਨਹੀਂ ਹੈ।

ਆਮ ਕਿਹਾ ਜਾਂਦਾ ਹੈ। ਕਦੇ-ਕਦੇ ਲਿਖਿਆ ਵੀ ਜਾਂਦਾ ਹੈ :-

"ਉਹ ਮੇਰੀ ਖ਼ਿਲਾਫ਼ਤ ਕਰ ਰਿਹਾ ਹੈ।"

ਇਹ ਸ਼ਬਦ ਮੁਖ਼ਾਲਫ਼ਤ ਹੈ। ਅਰਥ ਹਨ ਵਿਰੋਧ।

ਸ਼ਬਦ ਖ਼ਿਲਾਫ਼ਤ ਦਾ ਸੰਬੰਧ ਖ਼ਲੀਫ਼ਾ ਸ਼ਬਦ ਨਾਲ ਹੈ। ਖ਼ਲੀਫ਼ਾ ਕਹਿੰਦੇ ਹਨ ਸ਼ਾਸਕ ਨੂੰ। ਰੱਬ ਦੇ ਨਾਇਬ ਨੂੰ। ਇੰਝ ਫਿਰ ਖ਼ਿਲਾਫ਼ਤ ਭਾਵੇਂ ਕੋਈ ਸ਼ਬਦ ਨਹੀਂ ਹੈ ਪਰ ਇਸ ਦੇ ਅਰਥ ਸ਼ਾਸਨ ਲਏ ਜਾ ਸਕਦੇ ਹਨ। ਉਂਝ ਅਰਥ ਹਨ ਵੀ ਇਹੋ ਹੀ। ਹੁਣ ਕਿਸੇ ਖ਼ਿਲਾਫ਼ਤ ਅਤੇ ਕਿਸੇ ਮੁਖ਼ਾਲਫ਼ਿਤ, ਕੋਈ ਲੇਖਾ ਦੇਖਾ ਹੈ ਇਨ੍ਹਾਂ ਦਾ ਆਪੋ ਵਿਚ?

ਇਕ ਸ਼ਬਦ "ਮਤੇ" ਦੀ ਵਰਤੋਂ ਵੀ ਆਮ ਤੌਰ 'ਤੇ ਗ਼ਲਤ ਕੀਤੀ ਜਾਂਦੀ ਹੈ। ਸ਼ਬਦ ਮਤੇ ਜਦੋਂ ਵਰਤਿਆ ਜਾਵੇ ਤਾਂ ਇਸ ਦੇ ਨਾਲ ਨਾਂਹ ਸ਼ਬਦ ਵੀ ਆਮ ਹੀ ਵਰਤਿਆ ਜਾਂਦਾ ਹੈ। ਜੋ ਕਿ ਗ਼ਲਤ ਹੈ। ਸ਼ਬਦ ਮਤੇ ਨਾਂਹ-ਵਾਚਕ ਸ਼ਬਦ ਹੈ ਅਤੇ ਇਸ ਦੇ ਨਾਲ ਇਕ ਹੋਰ ਨਾਂਹ-ਵਾਚਕ ਸ਼ਬਦ ਲਿਖਣ ਦੀ ਬਿਲਕੁਲ ਲੋੜ ਨਹੀਂ ਹੈ। ਸਗੋਂ ਵਾਕ ਗ਼ਲਤ ਹੋ ਜਾਂਦਾ ਹੈ।

"ਮਤੇ ਇੰਝ ਹੋ ਜਾਵੇ।" ਵਾਕ ਆਪਣੇ ਆਪ ਕਹਿੰਦਾ ਹੈ ਕਿ ਕਿਤੇ ਇਹ ਨਾ ਹੋਵੇ ਕਿ ਇਸ ਤਰ੍ਹਾਂ ਹੋ ਜਾਵੇ।

"ਮਤੇ ਇੰਝ ਨਾ ਹੋ ਜਾਵੇ।" ਕਿਸੇ ਤਰ੍ਹਾਂ ਵੀ ਸਹੀ ਨਹੀਂ ਹੈ। ਅਣਗਹਿਲੀ ਨਾਲ ਇੰਝ ਲਿਖਿਆ ਜਾਂਦਾ ਹੈ।

ਜਜ਼ਬਾਤਾਂ, ਖ਼ਿਆਲਾਤਾਂ, ਅਹਿਸਾਸਾਂ ਅਤੇ ਹਾਲਾਤਾਂ-ਇਹ ਸਾਰੇ ਹੀ ਸ਼ਬਦ ਗ਼ਲਤ ਹਨ। ਜਜ਼ਬਾਤ, ਖ਼ਿਆਲਾਤ, ਅਹਿਸਾਸ ਅਤੇ ਹਾਲਾਤ-ਇਹ ਸਾਰੇ ਹੀ ਸ਼ਬਦ ਆਪਣੇ ਆਪ ਵਿਚ ਬਹੁਵਚਨ ਹਨ। ਫਿਰ ਬਹੁਵਚਨ ਨੂੰ ਗ਼ਲਤ ਤਰੀਕੇ ਨਾਲ, ਸਗੋਂ ਵਿਗਾੜ ਕੇ ਬਹੁਵਚਨ ਤੋਂ ਵੀ ਅੱਗੇ ਬਹੁਵਚਨ ਬਣਾ ਲੈਂਦੇ ਹਾਂ। ਅਰਬੀ ਫ਼ਾਰਸੀ ਵਾਲੇ ਇੰਝ ਕਰਨ ਨੂੰ ਜਮਾਅ-ਉਲ-ਜਮਾਅ ਆਖਦੇ ਹਨ। ਸਾਡੀ ਭਾਸ਼ਾ ਵਿਚ ਤਾਂ ਜਿੱਥੋਂ ਤੀਕ ਠੀਕ ਸਾਡੀ ਜਾਣਕਾਰੀ ਹੈ, ਇਸ ਪ੍ਰਕਾਰ ਦੇ ਦੋ ਕੁ ਹੀ ਬਹੁਵਚਨ ਹਨ।

ਮੁੰਡਾ-ਮੁੰਡੇ-ਮੁੰਡੀਹੜ

ਕੁੱਤਾ-ਕੁੱਤੇ-ਕੁਤੀਹੜ

ਇਕ ਹੋਰ ਸ਼ਬਦ ਹੈ। ਅਰਬੀ ਭਾਸ਼ਾ ਤੋਂ ਆਇਆ ਹੋਇਆ ਹੈ- "ਸ਼ੁਰੂ"। ਅਰਥ ਹਨ- ਮੁੱਢ, ਅਰੰਭ। ਅਸੀਂ ਲਿਖਣ ਅਤੇ ਕਹਿਣ ਲੱਗ ਪਏ ਹਾਂ- "ਅਜੇ ਤਾਂ ਸ਼ੁਰੂਆਤ ਹੈ। ਇਹ ਗ਼ਲਤ ਹੈ। ਅਰੰਭ ਜਾਂ ਮੁੱਢ ਦਾ ਬਹੁਵਚਨ ਨਹੀਂ ਹੋ ਸਕਦਾ । ਅਰੰਭ, ਮੁੱਢ ਜਾਂ ਸ਼ੁਰੂ ਤਾਂ ਅਰੰਭ, ਮੁੱਢ ਜਾਂ ਸ਼ੁਰੂ ਹੀ ਹੁੰਦਾ ਹੈ। ਇਸ ਕਿਰਿਆ ਦਾ ਬਹੁਵਚਨ ਕਿ ਸਿਆਣੇ ਨੇ ਬਣਾ ਦਿੱਤਾ ਹੈ ਇਹ ਤਾਂ ਪਤਾ ਨਹੀਂ ਪਰ ਹੁਣ ਤਕਰੀਰਾਂ, ਅਖ਼ਬਾਰਾਂ ਅਤੇ ਸਾਡੇ ਪ੍ਰਸਾਰ ਸਾਧਨਾਂ 'ਤੇ ਸ਼ੁਰੂਆਤ ਸ਼ਬਦ ਦੀ ਵਰਤੋਂ ਆਮ ਹੈ ਜੋ ਕਿ ਸਰਾਸਰ ਗ਼ਲਤ ਹੈ। ਨਹੀਂ ਹੋਣੀ ਚਾਹੀਦੀ।

ਹਰ ਭੂਗੋਲਿਕ ਖੰਡ ਦੀ ਭਾਸ਼ਾ ਅਤੇ ਉਸ ਦੀ ਵਰਨਮਾਲਾ ਉਸ ਖੇਤਰ ਦੇ ਵਾਸੀਆਂ ਦੇ ਉਚਾਰਨ ਅੰਗਾਂ ਦੇ ਅਨੁਕੂਲ ਹੀ ਹੁੰਦੀ ਹੈ। ਜਾਪਾਨੀ ਭਾਸ਼ਾ 'ਚ "ਲ" ਦੇ ਉਚਾਰਨ ਲਈ ਕੋਈ ਅੱਖਰ ਨਹੀਂ ਹੈ। ਅਰਬੀ ਭਾਸ਼ਾ 'ਚ "ਪ" ਅਤੇ "ਚ" ਦੇ ਲਈ ਕੋਈ ਅੱਖਰ ਨਹੀਂ ਹੈ। ਮਿਸਰ ਵਾਲੇ "ਜ" ਨਹੀਂ ਉਚਾਰ ਸਕਦੇ। ਸਾਡੇ ਟਵਰਗ, ੜ,ਥ, ਧ, ਣ, ਭ, ਝ ਆਦਿ ਅੱਖਰ ਹਨ। ਇਹ ਕਿਸੇ ਟਾਂਵੀਂ ਭਾਸ਼ਾ ਵਿਚ ਹੀ ਹੋਣਗੇ।

ਕਹਿਣਾ ਅਸੀਂ ਇਹ ਚਾਹੁੰਦੇ ਹਾਂ ਕਿ ਸਾਡੇ ਉਚਾਰਨ ਅੰਗ ਅੱਖਰ ਦੇ ਪੈਰਾਂ ਵਿਚ ਪਾਏ ਗਏ। "ਰਾਰਾ" ਪਾਈਏ ਵੀ ਕਿਉਂ?

ਪ੍ਰਤਾਪ ਨੂੰ ਅਸੀਂ ਪਰਤਾਪ ਉਚਾਰਦੇ ਹਾਂ।

ਪ੍ਰਗਤੀ ਨੂੰ ਅਸੀਂ ਪਰਗਤੀ ਉਚਾਰਦੇ ਹਾਂ।

ਟੀ.ਵੀ. ਵਿਚ ਲਿਖਿਆ ਆ ਜਾਂਦਾ ਹੈ- ਹੁਣ ਪ੍ਰਸਾਰਨ ਦਿੱਲੀ ਤੋਂ- ਪਰ ਅਸੀਂ ਜਾਂ ਸਾਡੇ ਸਕੂਲੀ ਕਾਲਜੀਂ ਪੜ੍ਹਦੇ ਬੱਚੇ ਇਸ ਨੂੰ ਉਚਾਰਦੇ ਕਿੰਞ ਹਨ?- "ਹੁਣ ਪਰਸਾਰਨ ਦਿੱਲੀ ਤੋਂ" ਫਿਰ ਪੈਰਾਂ 'ਚ "ਰ" ਕਿਉਂ ਪਾਇਆ ਜਾਵੇ?

ਹਾਂ, ਇਹ ਸਹੀ ਹੈ ਕਿ ਗ੍ਰਹਿ ਆਦਿ ਵਰਗੇ ਕੁਝ ਸ਼ਬਦ ਅਸੀਂ ਉਚਾਰ ਸਕਦੇ ਹਾਂ। ਪਰ ਜਦੋਂ ਅਸੀਂ ਪੈਰੀਂ "ਰ" ਦਾ ਤਿਆਗ ਹੀ ਕਰਨਾ ਹੈ ਤਾਂ ਫਿਰ ਇੱਥੇ ਵੀ ਛੋਟ ਕਿਉਂ? ਸਾਡੇ ਪਾਸੇ ਇਸ ਸ਼ਬਦ ਲਈ ਆਪਣਾ ਸ਼ਬਦ "ਘਰ" ਜੋ ਹੈ। ਇੰਞ ਕਰਨ ਨਾਲ ਟਾਇਪ ਆਦਿ ਵਿਚ ਵੀ ਸੌਖ ਹੋ ਜਾਵੇਗੀ।

"ਹਾਹਾ" ਯਕਤ ਕਈ ਅੱਖਰ ਸਾਡੀ ਵਰਨਮਾਲਾ ਵਿਚ ਹਨ। ਜਿਵੇਂ ਘ, ਛ, ਝ, ਠ, ਢ, ਥ, ਧ ਅਤੇ "ਭ"। ਫਿਰ ਵੀ ਕਿਤੇ, ਕਿਤੋਂ ਬਾਹਰੋਂ ਆਏ ਜਾਂ ਆਪਣੇ ਘਰ ਹੀ ਦੇ, ਸ਼ਬਦ ਦੇ ਪੈਰੀਂ "ਹਾਹਾ" ਪਾਉਣਾ ਜ਼ਰੂਰੀ ਹੋ ਜਾਂਦਾ ਹੈ। ਇਹ ਪਾ ਹੀ ਲੈਣਾ ਚਾਹੀਦਾ ਹੈ। ਨਾ ਪਾਉਣ ਨਾਲ ਸ਼ਬਦ ਦਾ ਉਚਾਰਨ ਅਤੇ ਅਰਥ ਬਦਲ ਜਾਂਦੇ ਹਨ।

ਅਸੀਂ ਆਪਣੇ ਬਾਲਾਂ ਨੂੰ ਕਿਹੋ ਜਿਹੀ ਭਾਸ਼ਾ ਵਿਰਸੇ ਵਿਚ ਦੇ ਰਹੇ ਹਾਂ, ਇਸ ਪਾਸੇ ਸਭ ਦਾ ਧਿਆਨ ਆਕਰਸ਼ਿਤ ਕੀਤਾ ਜਾਣਾ ਚਾਹੀਦਾ ਹੈ। ਬੱਚਿਆਂ ਲਈ ਲਿਖਣਾ ਇਕ ਬਹੁਤ ਹੀ ਗੰਭੀਰਤਾ ਵਾਲਾ ਕਾਰਜ ਹੈ। ਸਾਨੂੰ ਪੰਜਾਬੀ ਭਾਸ਼ਾ ਨੂੰ ਸ਼ੁੱਧ ਬੋਲਣ, ਲਿਖਣ ਪੜ੍ਹਨ ਦੀ ਪ੍ਰਵਿਰਤੀ ਅਪਣਾ ਲੈਣੀ ਚਾਹੀਦੀ ਹੈ। ਇਸ ਲਈ ਵੱਡੇ ਹੰਭਲੇ ਦੀ ਲੋੜ ਹੈ। ਆਓ ਇਸ ਲੰਮੇਰੇ ਸਫ਼ਰ ਵੱਲ ਕਦਮ ਪੁੱਟੀਏ। ■

# ਗੁਰੂ ਕਾ ਬਾਗ ਮੋਰਚੇ ਦੀ ਸ਼ਤਾਬਦੀ ਦੇ ਮੁੱਖ ਸਮਾਗਮ ਮੌਕੇ ਪੰਥ ਵਿਰੋਧੀ ਸ਼ਕਤੀਆਂ ਖ਼ਿਲਾਫ ਲਾਮਬੰਦ ਹੋਣ ਦਾ ਸੱਦਾ

ਸ੍ਰੀ ਅੰਮ੍ਰਿਤਸਰ, ੮ ਅਗਸਤ : ੧੦੦ ਸਾਲ ਪਹਿਲਾਂ ਸੰਨ ੧੯੨੨ ਵਿਚ ਗੁਰਦੁਆਰਾ ਸੁਧਾਰ ਲਹਿਰ ਤਹਿਤ ਲਗਾਏ ਗਏ ਮੋਰਚਾ ਗੁਰੂ ਕਾ ਬਾਗ ਦੀ ਪਹਿਲੀ ਸ਼ਤਾਬਦੀ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਗੁਰੂ ਕਾ ਬਾਗ, ਘੁੱਕੇਵਾਲੀ, (ਸ੍ਰੀ ਅੰਮ੍ਰਿਤਸਰ) ਵਿਖੇ ਕੀਤੇ ਗਏ ਵਿਸ਼ਾਲ ਸਮਾਗਮ ਦੌਰਾਨ ਵੱਡੀ ਗਿਣਤੀ ਵਿਚ ਪੰਥਕ ਸ਼ਖ਼ਸੀਅਤਾਂ ਅਤੇ ਸੰਗਤ ਨੇ ਸ਼ਮੂਲੀਅਤ ਕੀਤੀ। ਇਸ ਸ਼ਤਾਬਦੀ ਸਮਾਗਮ ਦੌਰਾਨ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਆਪਣੇ ਸੰਬੋਧਨ ਦੌਰਾਨ ਸਿੱਖ ਇਤਿਹਾਸ ਦੇ ਪੰਨਿਆਂ ਤੋਂ ਸੇਧ ਲੈਣ ਅਤੇ ਇੱਕਜੁਟਤਾ ਨਾਲ ਪੰਥ ਦੀ ਚੜ੍ਹਦੀ ਕਲਾ ਲਈ ਕਾਰਜ ਕਰਨ ਦੀ ਲੋੜ 'ਤੇ ਜ਼ੋਰ ਦਿੱਤਾ।

ਵਿਸ਼ਾਲ ਸੰਗਤੀ ਇਕੱਠ ਨੂੰ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਖ਼ਾਲਸਾ ਪੰਥ ਨੇ ਹਮੇਸ਼ਾ ਹੀ ਹੱਕ-ਸੱਚ ਲਈ ਲੜਾਈ ਲੜੀ ਅਤੇ ਗੁਰਦੁਆਰਾ ਗੁਰੂ ਕਾ ਬਾਗ ਦਾ ਮੋਰਚਾ ਵੀ ਇਸੇ ਪ੍ਰਸੰਗ ਵਿਚ ਹੀ ਫਤਿਹ ਕੀਤਾ ਗਿਆ। ਇਸ ਮੋਰਚੇ ਵਿਚ ਅੰਗਰੇਜ਼ ਸਰਕਾਰ ਨੇ ਜ਼ੁਲਮਾਂ ਦੀ ਹੱਦ ਪਾਰ ਕਰ ਦਿੱਤੀ ਸੀ, ਪਰ ਸਿੱਖਾਂ ਨੇ ਦ੍ਰਿੜ੍ਹਤਾ ਨਾਲ ਸਬਰ ਨੂੰ ਡੋਲ੍ਹਣ ਨਾ ਦਿੱਤਾ ਅਤੇ ਜਿੱਤ ਪ੍ਰਾਪਤ ਕਰਨ ਤਕ ਸੰਘਰਸ਼ ਜਾਰੀ ਰੱਖਿਆ। ਉਨ੍ਹਾਂ ਕਿਹਾ ਕਿ ਕੌਮ ਦੇ ਇਸ ਸ਼ਾਨਾਂਮੱਤੇ ਇਤਿਹਾਸ ਨੂੰ ਨੌਜੁਆਨੀ ਤਕ ਲੈ ਕੇ ਜਾਣ ਦੀ ਲੋੜ ਹੈ, ਤਾਂ ਜੋ ਭਵਿੱਖ ਵਿਚ ਚੁਣੌਤੀਆਂ ਦਾ ਟਾਕਰਾ ਕਰਨ ਲਈ ਅਗਲੀ ਪੀੜ੍ਹੀ ਤਿਆਰ ਹੋ ਸਕੇ। ਉਨ੍ਹਾਂ ਧਰਮ ਪਰਿਵਰਤਨ ਬਾਰੇ ਗੱਲ ਕਰਦਿਆਂ ਕਿਹਾ ਕਿ ਇਹ ਵਰਤਾਰਾ ਰੋਕਣ ਲਈ ਸਿੱਖਾਂ ਨੂੰ ਆਪਣੇ ਇਤਿਹਾਸ ਤੋਂ ਸੇਧ ਪ੍ਰਾਪਤ ਕਰਨੀ ਚਾਹੀਦੀ ਹੈ। ਇਸ ਸੰਬੰਧ ਵਿਚ ਦਸਵੇਂ ਪਾਤਸ਼ਾਹ ਜੀ ਦੇ ਸਾਹਿਬਜ਼ਾਦਿਆਂ ਦਾ ਇਤਿਹਾਸ ਪ੍ਰੇਰਣਾ ਸਰੋਤ ਹੈ, ਜੋ ਅਨੇਕਾਂ ਤਰ੍ਹਾਂ ਦੇ ਲਾਲਚ ਅਤੇ ਮੁਗ਼ਲਾਂ ਦੇ ਜ਼ੁਲਮ ਦੀ ਸਿਖਰ ਦੇ ਬਾਵਜੂਦ ਵੀ ਆਪਣੇ ਧਰਮ ਵਿਚ ਪੱਕੇ ਰਹੇ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸ਼੍ਰੋਮਣੀ ਅਕਾਲੀ ਦਲ ਦੇ ਆਗੂਆਂ ਨੂੰ ਸਿੱਖੀ ਪ੍ਰਚਾਰ ਲਈ ਅੱਗੇ ਆਉਣ ਲਈ ਵੀ ਕਿਹਾ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਸਿੱਖੀ ਪ੍ਰਚਾਰ ਲਈ ਘਰ ਘਰ ਤਕ ਪਹੁੰਚ ਕਰਨ ਅਤੇ ਖ਼ਾਸਕਰ ਸੰਵਾਦ ਵਿਧੀ ਅਪਨਾਉਣ ਲਈ ਪ੍ਰੇਰਿਆ।

ਇਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਿੱਖ ਇਤਿਹਾਸ ਨੂੰ ਸੰਗਤ ਤਕ ਪਹੁੰਚਾਉਣ ਲਈ ਸਰਗਰਮ ਧਰਮ ਪ੍ਰਚਾਰ ਲਹਿਰ ਜਾਰੀ ਰੱਖਣ ਦਾ ਐਲਾਨ ਕਰਦਿਆਂ ਸੰਗਤ ਨੂੰ ਵੀ ਸਿੱਖੀ ਪ੍ਰਚਾਰ ਲਈ ਸਹਿਯੋਗ ਕਰਨ ਦੀ ਅਪੀਲ

ਕੀਤੀ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਬਹੁਤ ਸਾਰੇ ਲੋਕ ਸਿੱਖ ਵਿਰੋਧੀ ਸ਼ਕਤੀਆਂ ਦੀ ਸ਼ਹਿ 'ਤੇ ਸਿੱਖ ਪੰਥ ਵਿਚ ਵੰਡੀਆਂ ਪਾਉਣ ਦਾ ਯਤਨ ਕਰ ਰਹੇ ਹਨ, ਜਿਨ੍ਹਾਂ ਦੀਆਂ ਚਾਲਾਂ ਨੂੰ ਸਮਝਣ ਦੀ ਵੱਡੀ ਲੋੜ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਆਰ. ਐਸ. ਐਸ. ਦੀ ਸ਼ਹਿ 'ਤੇ ਇਹ ਲੋਕ ਪੰਜਾਬ ਅੰਦਰ ਜ਼ਮੀਨ ਤਿਆਰ ਕਰਨਾ ਚਾਹੁੰਦੇ ਹਨ ਅਤੇ ਇਨ੍ਹਾਂ ਦਾ ਮੰਤਵ ਸਿੱਧੇ ਅਸਿੱਧੇ ਤੌਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੋਣਾਂ ਰਾਹੀਂ ਗੁਰਦੁਆਰਿਆਂ ਦਾ ਪ੍ਰਬੰਧ ਹਥਿਆਉਣਾ ਹੈ। ਪਰੰਤੂ ਖਾਲਸਾ ਪੰਥ ਅਜਿਹੀਆਂ ਸ਼ਕਤੀਆਂ ਵਿਰੁੱਧ ਹਮੇਸ਼ਾ ਤਕੜਾ ਰਿਹਾ ਹੈ ਅਤੇ ਅੱਜ ਵੀ ਸ਼ਕਤੀਸ਼ਾਲੀ ਹੈ, ਜੋ ਇਨ੍ਹਾਂ ਦੀਆਂ ਸਾਜ਼ਿਸ਼ੀ ਚਾਲਾਂ ਨੂੰ ਕਾਮਯਾਬ ਨਹੀਂ ਹੋਣ ਦੇਵੇਗਾ। ਉਨ੍ਹਾਂ ਆਖਿਆ ਕਿ ਚੁਣੌਤੀਆਂ ਦੇ ਸਮੇਂ ਵਿਚ ਸਿੱਖ ਕੌਮ ਹਮੇਸ਼ਾ ਪ੍ਰਫੁੱਲਤ ਹੋਈ ਹੈ ਅਤੇ ਇਸ ਦਾ ਗਵਾਹ ਸਿੱਖ ਇਤਿਹਾਸ ਦੇ ਸਾਕੇ ਤੇ ਮੋਰਚੇ ਹਨ। ਗੁਰਦੁਆਰਾ ਗੁਰੂ ਕਾ ਬਾਗ ਦਾ ਮੋਰਚਾ ਵੀ ਅਜਿਹੀਆਂ ਚੁਣੌਤੀਆਂ ਵਿੱਚੋਂ ਹੀ ਨਿਕਲਿਆ ਸੀ ਅਤੇ ਸਿੱਖ ਕੌਮ ਨੇ ਵਿਰੋਧੀ ਸ਼ਕਤੀਆਂ ਨੂੰ ਮਾਤ ਦਿੱਤੀ ਸੀ। ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਸਪੱਸ਼ਟ ਕੀਤਾ ਕਿ ਸਰਹੱਦੀ ਇਲਾਕੇ ਵਿਚ ਧਰਮ ਪਰਿਵਰਤਨ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਚਾਰਕ ਲਗਾਤਾਰ ਕਾਰਜਸ਼ੀਲ ਹਨ। ਉਨ੍ਹਾਂ ਕਿਹਾ ਕਿ ਉਂਝ ਇਸ ਸੰਬੰਧੀ ਚਰਚਾ ਜ਼ਿਆਦਾ ਹੈ ਅਤੇ ਜ਼ਮੀਨੀ ਪੱਧਰ 'ਤੇ ਹਾਲਾਤ ਕੁਝ ਹੋਰ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਐਲਾਨ ਕੀਤਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਚਲਦੇ ਸਿੱਖ ਮਿਸ਼ਨਰੀ ਕਾਲਜਾਂ ਦੇ ਸੈਂਕੜੇ ਵਿਦਿਆਰਥੀ ਸਰਹੱਦੀ ਇਲਾਕਿਆਂ ਵਿਚ ਪ੍ਰਚਾਰ ਲਈ ਤੋਰੇ ਜਾਣਗੇ, ਤਾਂ ਜੋ ਧਰਮ ਪਰਿਵਰਤਨ ਬਾਰੇ ਚਰਚਾ ਦਾ ਸੱਚ ਜਾਣਿਆ ਜਾ ਸਕੇ।

ਸ਼ਤਾਬਦੀ ਸਮਾਰੋਹ ਦੌਰਾਨ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਮੋਰਚਾ ਗੁਰੂ ਕਾ ਬਾਗ ਵਿਚ ਹਿੱਸਾ ਲੈਣ ਵਾਲੇ ਸਿੱਖ ਯੋਧਿਆਂ ਨੂੰ ਸਤਿਕਾਰ ਭੇਟ ਕਰਦਿਆਂ ਸਿੱਖ ਰਵਾਇਤਾਂ ਦਾ ਪਾਲਣ ਕਰਨ ਦੀ ਵਚਨਬੱਧਤਾ ਪ੍ਰਗਟਾਈ। ਉਨ੍ਹਾਂ ਆਖਿਆ ਕਿ ਸਿੱਖ ਕੌਮ ਵੱਲੋਂ ਲਗਾਏ ਗਏ ਮੋਰਚੇ ਸਿੱਖ ਪੰਥ ਦੀ ਸ਼ਕਤੀ ਦਾ ਸੋਮਾ ਹਨ। ਸਿੱਖ ਇਤਿਹਾਸ ਅੰਦਰ ਮੋਰਚਿਆਂ ਦੇ ਪੰਨੇ ਅਤਿ ਅਹਿਮ ਹਨ, ਜਿਨ੍ਹਾਂ 'ਚੋਂ ਅਕਾਲੀ ਯੋਧਿਆਂ ਦੀ ਘਾਲਣਾ ਨਜ਼ਰੀਂ ਪੈਂਦੀ ਹੈ। ਉਨ੍ਹਾਂ ਕਿਹਾ ਕਿ ਸਿੱਖ ਇਤਿਹਾਸ ਦੇ ਸਾਕੇ ਤੇ ਮੋਰਚੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਦ੍ਰਿੜ੍ਹਤਾ ਨਾਲ ਲੜੇ ਗਏ ਸਨ ਅਤੇ ਇਹ ਸਿੱਖ ਪੰਥ ਦੀਆਂ ਉਹ ਸੰਸਥਾਵਾਂ ਹਨ, ਜਿਨ੍ਹਾਂ ਨੇ ਸਿੱਖੀ ਦੀ ਚੜ੍ਹਦੀ ਕਲਾ ਅਤੇ ਪੰਜਾਬ ਦੇ ਮਸਲਿਆਂ ਲਈ ਆਪਣੇ ਨੁਕਸਾਨ ਦੀ ਪਰਵਾਹ ਨਹੀਂ ਕੀਤੀ। ਪਰੰਤੂ ਦੁੱਖ ਦੀ ਗੱਲ ਹੈ ਕਿ ਪੰਥ ਵਿਰੋਧੀ ਲੋਕਾਂ ਵੱਲੋਂ ਅੱਜ ਪੰਥ ਦੀਆਂ ਇਨ੍ਹਾਂ ਸੰਸਥਾਵਾਂ ਨੂੰ ਕਮਜ਼ੋਰ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਸ. ਬਾਦਲ ਨੇ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਤੇ ਬਿਨਾਂ ਕਾਰਨ ਉਂਗਲ ਉਠਾਉਣ ਵਾਲੇ ਲੋਕ ਖੁਦ ਪੰਥ-ਵਿਰੋਧੀਆਂ ਦੀ ਬੁੱਕਲ ਵਿਚ ਬੈਠੇ ਹੋਏ ਹਨ ਅਤੇ ਇਨ੍ਹਾਂ ਦੀਆਂ ਚਾਲਾਂ ਨੂੰ ਪੰਥ ਕਦੇ ਕਾਮਯਾਬ ਨਹੀਂ ਹੋਣ ਦੇਵੇਗਾ। ਉਨ੍ਹਾਂ ਕਿਹਾ

ਕਿ ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਸਿੱਖ ਪੰਥ ਦੇ ਮਸਲਿਆਂ 'ਤੇ ਸੰਜੀਦਾ ਰਿਹਾ ਹੈ ਅਤੇ ਗੁਰੂ ਕਾ ਬਾਗ ਮੋਰਚੇ ਦੀ ੧੦੦-ਸਾਲਾ ਸ਼ਤਾਬਦੀ 'ਤੇ ਪ੍ਰਣ ਕਰਦਾ ਹੈ ਕਿ ਪੰਥਕ ਭਲਾਈ ਲਈ ਹਮੇਸ਼ਾ ਯਤਨਸ਼ੀਲ ਰਹੇਗਾ।

ਇਸ ਮੌਕੇ ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ, ਤਰਨਾ ਦਲ ਦੇ ਮੁਖੀ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ੯੬ਵੇਂ ਕਰੋੜੀ, ਦਲ ਬਾਬਾ ਬਿਧੀਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ ਨੇ ਵੀ ਸੰਗਤ ਨਾਲ ਵਿਚਾਰ ਸਾਂਝੇ ਕੀਤੇ ਅਤੇ ਗੁਰਬਾਣੀ ਤੇ ਸਿੱਖ ਇਤਿਹਾਸ ਨੂੰ ਆਪਣੇ ਜੀਵਨ ਦਾ ਹਿੱਸਾ ਬਨਾਉਣ ਦੀ ਅਪੀਲ ਕੀਤੀ। ਉਨ੍ਹਾਂ ਮੋਰਚਾ ਗੁਰੂ ਕਾ ਬਾਗ ਦੇ ਯੋਧਿਆਂ ਨੂੰ ਵੀ ਯਾਦ ਕੀਤਾ ਅਤੇ ਸਿੱਖ ਇਤਿਹਾਸ ਦੇ ਇਨ੍ਹਾਂ ਪੰਨਿਆਂ ਤੋਂ ਹਰ ਸਿੱਖ ਨੂੰ ਜਾਣੂ ਹੋਣ ਅਤੇ ਬੱਚਿਆਂ ਨੂੰ ਦੱਸਣ ਦੀ ਪ੍ਰੇਰਣਾ ਵੀ ਕੀਤੀ। ਇਸ ਤੋਂ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਨੇ ਸੰਗਤ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਢਾਡੀ ਤੇ ਕਵੀਸ਼ਰ ਜਥਿਆਂ ਨੇ ਇਤਿਹਾਸਿਕ ਵਾਰਾਂ ਗਾ ਕੇ ਮੋਰਚਾ ਦਾ ਇਤਿਹਾਸ ਸਰਵਣ ਕਰਵਾਇਆ। ਸਮਾਗਮ ਸਮੇਂ ਮੋਰਚੇ ਦਾ ਹਿੱਸਾ ਰਹੇ ਅਤੇ ਸ਼ਹੀਦ ਹੋਏ ਸਿੰਘਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਨਮਾਨਿਤ ਵੀ ਕੀਤਾ ਗਿਆ। ਇਸ ਤੋਂ ਇਲਾਵਾ ਪੁੱਜੀਆਂ ਪੰਥਕ ਸ਼ਖ਼ਸੀਅਤਾਂ ਨੂੰ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਸਨਮਾਨਿਤ ਕੀਤਾ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਰਣਜੀਤ ਸਿੰਘ ਗੌਹਰ-ਏ-ਮਸਕੀਨ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਸੀਨੀਅਰ ਅਕਾਲੀ ਆਗੂ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ, ਡਾ. ਦਲਜੀਤ ਸਿੰਘ ਚੀਮਾ, ਸ. ਵੀਰ ਸਿੰਘ ਲੋਪੋਕੇ, ਸ. ਅਮਰਪਾਲ ਸਿੰਘ ਅਜਨਾਲਾ, ਸ. ਰਵਿੰਦਰ ਸਿੰਘ ਬ੍ਰਹਮਪੁਰਾ, ਸ. ਤਲਬੀਰ ਸਿੰਘ ਗਿੱਲ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਜੋਧ ਸਿੰਘ ਸਮਰਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਸਰਵਨ ਸਿੰਘ ਕੁਲਾਰ, ਬੀਬੀ ਗੁਰਪ੍ਰੀਤ ਕੌਰ, ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਭਗਵੰਤ ਸਿੰਘ ਸਿਆਲਕਾ, ਭਾਈ ਮਨਜੀਤ ਸਿੰਘ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਗੁਰਚਰਨ ਸਿੰਘ ਗਰੇਵਾਲ, ਬੀਬੀ ਸਵਰਨ ਕੌਰ ਤੇੜਾ, ਬਾਬਾ ਟੇਕ ਸਿੰਘ, ਸ. ਸਤਵਿੰਦਰ ਸਿੰਘ ਟੌਹੜਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਗੁਰਨਾਮ ਸਿੰਘ ਜੱਸਲ, ਸ. ਗੁਰਬਚਨ ਸਿੰਘ ਕਰਮੂਵਾਲਾ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਹਰਪਾਲ ਸਿੰਘ ਜੱਲ੍ਹਾ, ਸ. ਕੁਲਵੰਤ ਸਿੰਘ ਮੰਨਣ, ਬੀਬੀ ਜਸਵੀਰ ਕੌਰ, ਬੀਬੀ ਬਲਵਿੰਦਰ

ਕੌਰ ਲੋਪੋਕੇ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਹਰਵਿੰਦਰ ਸਿੰਘ ਖਾਲਸਾ, ਬੀਬੀ ਜੋਗਿੰਦਰ ਕੌਰ, ਸ. ਗੁਰਿੰਦਰ ਸਿੰਘ ਸ਼ਾਮਪੁਰਾ, ਸ. ਕੁਲਦੀਪ ਸਿੰਘ ਤੇੜਾ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਬਾਬਾ ਗੱਜਣ ਸਿੰਘ ਤਰਨਾ ਦਲ ਬਾਬਾ ਬਕਾਲਾ, ਬਾਬਾ ਦਰਸ਼ਨ ਸਿੰਘ ਟਾਹਲਾ ਸਾਹਿਬ, ਬਾਬਾ ਮੌਜ ਦਾਸ ਮਾੜੀ ਕੰਬੋਕੇ, ਬਾਬਾ ਗੁਰਦੇਵ ਸਿੰਘ ਕੁਲੀ ਵਾਲੇ, ਬਾਬਾ ਸੁਖਵਿੰਦਰ ਸਿੰਘ ਮਲਕਪੁਰ, ਬਾਬਾ ਸੁਬੇਗ ਸਿੰਘ ਗੋਇੰਦਵਾਲ, ਬਾਬਾ ਗੁਰਦਿਆਲ ਸਿੰਘ ਟਾਂਡੇ ਵਾਲੇ, ਬਾਬਾ ਨੌਰੰਗ ਸਿੰਘ, ਬਾਬਾ ਸੁੱਚਾ ਸਿੰਘ, ਬਾਬਾ ਮਨਮੋਹਨ ਸਿੰਘ ਬਾਰਨ ਵਾਲੇ, ਬਾਬਾ ਸਵਰਨ ਸਿੰਘ ਮਲਕਪੁਰ, ਬਾਬਾ ਸੁੱਖਾ ਸਿੰਘ ਖਿਆਲਾ, ਬਾਬਾ ਸੁਖਵਿੰਦਰ ਸਿੰਘ ਅਗਵਾਨ ਗੁਰਦੁਆਰਾ ਯਾਦਗਾਰ ਸ਼ਹੀਦਾਂ, ਬਾਬਾ ਧਰਮਜੀਤ ਸਿੰਘ, ਬਾਬਾ ਸੁਰਜੀਤ ਸਿੰਘ, ਬਾਬਾ ਪ੍ਰਤਾਪ ਸਿੰਘ, ਬਾਬਾ ਰਾਮ ਸਿੰਘ, ਬਾਬਾ ਸ਼ਮਸ਼ੇਰ ਸਿੰਘ, ਬਾਬਾ ਗੁਰਪ੍ਰੀਤ ਸਿੰਘ ਖਡੂਰ ਸਾਹਿਬ, ਬਾਬਾ ਅਵਤਾਰ ਸਿੰਘ, ਮਾਤਾ ਸਰਬਜੀਤ ਕੌਰ, ਬਾਬਾ ਮੇਜਰ ਸਿੰਘ, ਬਾਬਾ ਅਜਾਇਬ ਸਿੰਘ, ਬਾਬਾ ਸੁਰਿੰਦਰ ਸਿੰਘ ਮਿੱਠੇ ਟਿਵਾਣੇ ਵਾਲੇ, ਬਾਬਾ ਅਜੀਤ ਸਿੰਘ ਨਿਰਮਲ ਕੁਟੀਆ ਵਾਲੇ, ਬਾਬਾ ਸਤਨਾਮ ਸਿੰਘ ਕਿਲ੍ਹਾ ਅਨੰਦਗੜ੍ਹ ਸਾਹਿਬ, ਪ੍ਰਿੰਸੀਪਲ ਸਵਰਨ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਸ. ਬਿਜੈ ਸਿੰਘ, ਓ. ਐਸ. ਡੀ. ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਗੁਰਿੰਦਰ ਸਿੰਘ, ਸ. ਨਿਰਵੈਲ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਸ. ਕੁਲਦੀਪ ਸਿੰਘ ਰੋਡੇ, ਸ. ਗੁਰਚਰਨ ਸਿੰਘ ਕੋਹਾਲਾ, ਸ. ਸਤਨਾਮ ਸਿੰਘ, ਸ. ਪਰਮਜੀਤ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੰਦੀ ਸਿੰਘਾਂ ਦੀ ਰਿਹਾਈ ਨੂੰ ਲੈ ਕੇ ਅਜ਼ਾਦੀ ਦੀ ੭੫ਵੀਂ ਵਰ੍ਹੇਗੰਢ ਮੌਕੇ ਪੰਜਾਬ ਭਰ 'ਚ ਰੋਸ ਪ੍ਰਦਰਸ਼ਨ

ਸ੍ਰੀ ਅੰਮ੍ਰਿਤਸਰ, ੧੩ ਅਗਸਤ : ਦੇਸ਼ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਲੰਮੇ ਅਰਸੇ ਤੋਂ ਨਜ਼ਰਬੰਦ ਸਜ਼ਾਵਾਂ ਪੂਰੀਆਂ ਕਰ ਚੁੱਕੇ ਸਿੰਘਾਂ ਦੀ ਰਿਹਾਈ ਨੂੰ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੇਸ਼ ਦੀ ੭੫ਵੀਂ ਵਰ੍ਹੇਗੰਢ ਮੌਕੇ ਪੰਜਾਬ ਭਰ ਵਿਚ ਜ਼ਿਲ੍ਹਾ ਹੈੱਡਕੁਆਟਰਾਂ 'ਤੇ ਰੋਸ ਪ੍ਰਦਰਸ਼ਨ ਕਰਦਿਆਂ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਦੇ ਨਾਂ 'ਤੇ ਡਿਪਟੀ ਕਮਿਸ਼ਨਰਾਂ ਨੂੰ ਮੰਗ ਪੱਤਰ ਸੌਂਪੇ ਗਏ। ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਮੰਗ ਪੱਤਰ ਸੌਂਪਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਪਲਾਜ਼ਾ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਮੁਲਾਜ਼ਮ ਇਕੱਠੇ ਹੋਏ, ਜਿੱਥੋਂ ਡਿਪਟੀ

ਕਮਿਸ਼ਨਰ ਦਫ਼ਤਰ ਤਕ ਰੋਸ ਮਾਰਚ ਕੀਤਾ ਗਿਆ। ਰੋਸ ਪ੍ਰਦਰਸ਼ਨ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਸਮੇਤ ਮੈਂਬਰ ਤੇ ਮੁਲਾਜ਼ਮਾਂ ਨੇ ਕਾਲੀਆਂ ਦਸਤਾਰਾਂ ਸਜਾਈਆਂ ਹੋਈਆਂ ਸਨ ਅਤੇ ਹੱਥਾਂ ਵਿਚ ਬੰਦੀ ਸਿੰਘਾਂ ਦੀ ਰਿਹਾਈ ਸੰਬੰਧੀ ਸਲੋਗਨ ਲਿਖੇ ਬੈਨਰ ਤੇ ਤਖ਼ਤੀਆਂ ਫੜ੍ਹੀਆਂ ਹੋਈਆਂ ਸਨ। ਡਿਪਟੀ ਕਮਿਸ਼ਨਰ ਦਫ਼ਤਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਪਾਸੋਂ ਡਿਪਟੀ ਕਮਿਸ਼ਨਰ ਵੱਲੋਂ ਐਸ. ਡੀ. ਐਮ. ਸ੍ਰੀ ਹਰਪ੍ਰੀਤ ਸਿੰਘ ਨੇ ਮੰਗ ਪੱਤਰ ਪ੍ਰਾਪਤ ਕੀਤਾ ਅਤੇ ਇਸ ਨੂੰ ਅਗਲੀ ਕਾਰਵਾਈ ਲਈ ਸਰਕਾਰ ਪਾਸ ਭੇਜਣ ਦਾ ਭਰੋਸਾ ਦਿੱਤਾ। ਇਸ ਮੌਕੇ ਗੱਲਬਾਤ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਖਿਆ ਕਿ ੩੦-੩੦ ਸਾਲ ਤੋਂ ਦੇਸ਼ ਦੀਆਂ ਜ਼ੇਲ੍ਹਾਂ ਵਿਚ ਬੰਦ ਸਿੰਘਾਂ ਨਾਲ ਇਨਸਾਫ ਨਹੀਂ ਕੀਤਾ ਜਾ ਰਿਹਾ ਅਤੇ ਸਰਕਾਰਾਂ ਐਲਾਨ ਕਰਨ ਮਗਰੋਂ ਵੀ ਸਿੰਘਾਂ ਦੀ ਰਿਹਾਈ ਨਹੀਂ ਕਰ ਰਹੀਆਂ। ਉਨ੍ਹਾਂ ਕਿਹਾ ਕਿ ਇਹ ਬੇਹੱਦ ਮੰਦਭਾਗਾ ਹੈ ਕਿ ਦੇਸ਼ ਲਈ ਸਭ ਤੋਂ ਵੱਧ ਕੁਰਬਾਨੀਆਂ ਦੇਣ ਵਾਲੇ ਸਿੱਖਾਂ ਨਾਲ ਧੱਕਾ ਕੀਤਾ ਜਾ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੇਸ਼ ਦੇ ਪ੍ਰਧਾਨ ਮੰਤਰੀ, ਗ੍ਰਹਿ ਮੰਤਰੀ ਅਤੇ ਸੰਬੰਧਿਤ ਸੂਬਿਆਂ ਦੇ ਮੁੱਖ ਮੰਤਰੀਆਂ ਨੂੰ ਮੁਲਾਕਾਤ ਲਈ ਸਮਾਂ ਮੰਗਣ ਦੇ ਬਾਵਜੂਦ ਵੀ ਕੋਈ ਹੁੰਗਾਰਾ ਨਹੀਂ ਦਿੱਤਾ ਜਾ ਰਿਹਾ, ਜਿਸ ਤੋਂ ਸਾਫ਼ ਹੁੰਦਾ ਹੈ ਕਿ ਸਰਕਾਰਾਂ ਦੀ ਮਨਸ਼ਾ ਠੀਕ ਨਹੀਂ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਕ ਪਾਸੇ ਦੇਸ਼ ਅਜ਼ਾਦੀ ਦੀ ੭੫ਵੀਂ ਵਰ੍ਹੇਗੰਢ ਮਨਾ ਰਿਹਾ ਹੈ, ਜਦਕਿ ਦੂਸਰੇ ਪਾਸੇ ਸਿੱਖਾਂ ਨੂੰ ਗ਼ੁਲਾਮੀ ਦਾ ਅਹਿਸਾਸ ਕਰਵਾਇਆ ਜਾ ਰਿਹਾ ਹੈ। ਦੇਸ਼ ਦੇ ਸੰਵਿਧਾਨ ਤਹਿਤ ਹਰ ਇਕ ਨੂੰ ਇਕੋ ਜਿਹੇ ਅਧਿਕਾਰ ਪ੍ਰਾਪਤ ਹਨ, ਪਰ ਸਿੱਖ ਬੰਦੀਆਂ ਨੂੰ ਉਨ੍ਹਾਂ ਦੇ ਮਨੁੱਖੀ ਅਧਿਕਾਰਾਂ ਤੋਂ ਵਾਂਝਿਆਂ ਰੱਖਣਾ ਸੰਵਿਧਾਨ ਦੀ ਵੀ ਉਲੰਘਣਾ ਹੈ। ਉਨ੍ਹਾਂ ਕਿਹਾ ਕਿ ਬੰਦੀ ਸਿੰਘ ਉਮਰ ਕੈਦ ਤੋਂ ਦੁਗਣੀਆਂ ਸਜ਼ਾਵਾਂ ਭੁਗਤ ਚੁੱਕੇ ਹਨ, ਜਿਸ ਕਰਕੇ ਉਹ ਰਿਹਾਈ ਦਾ ਹੱਕ ਰੱਖਦੇ ਹਨ। ਇਕ ਸਵਾਲ ਦੇ ਜਵਾਬ ਵਿਚ ਉਨ੍ਹਾਂ ਆਖਿਆ ਕਿ ਜਦੋਂ ਦੇਸ਼ ਦੀਆਂ ਸਰਕਾਰਾਂ ਕੰਨ ਬੰਦ ਕਰ ਲੈਣ ਤਾਂ ਅਜਿਹੇ ਵਿਚ ਸੰਘਰਸ਼ ਦਾ ਰਾਹ ਚੁਣਨਾ ਹੀ ਪੈਂਦਾ ਹੈ। ਉਨ੍ਹਾਂ ਕਿਹਾ ਕਿ ਫਿਲਹਾਲ ਇਹ ਇਕ ਸੰਕੇਤਕ ਤੌਰ 'ਤੇ ਰੋਸ ਪ੍ਰਦਰਸ਼ਨ ਕੀਤਾ ਗਿਆ ਹੈ ਅਤੇ ਜੇਕਰ ਸਰਕਾਰਾਂ ਨਾ ਜਾਗੀਆਂ ਤਾਂ ਭਵਿੱਖ ਵਿਚ ਸੰਘਰਸ਼ ਦੀ ਰੂਪ ਰੇਖਾ ਉਲੀਕੀ ਜਾਵੇਗੀ। ■

# ਮੁਹਾਰਨੀ

| ਅ | ਆ | ਇ | ਈ | ਉ | ਊ | ਏ | ਐ | ਓ | ਔ | ਅੰ | ਆਂ |
|---|---|---|---|---|---|---|---|---|---|---|---|
| ਸ | ਸਾ | ਸਿ | ਸੀ | ਸੁ | ਸੂ | ਸੇ | ਸੈ | ਸੋ | ਸੌ | ਸੰ | ਸਾਂ |
| ਹ | ਹਾ | ਹਿ | ਹੀ | ਹੁ | ਹੂ | ਹੇ | ਹੈ | ਹੋ | ਹੌ | ਹੰ | ਹਾਂ |
| ਕ | ਕਾ | ਕਿ | ਕੀ | ਕੁ | ਕੂ | ਕੇ | ਕੈ | ਕੋ | ਕੌ | ਕੰ | ਕਾਂ |
| ਖ | ਖਾ | ਖਿ | ਖੀ | ਖੁ | ਖੂ | ਖੇ | ਖੈ | ਖੋ | ਖੌ | ਖੰ | ਖਾਂ |
| ਗ | ਗਾ | ਗਿ | ਗੀ | ਗੁ | ਗੂ | ਗੇ | ਗੈ | ਗੋ | ਗੌ | ਗੰ | ਗਾਂ |
| ਘ | ਘਾ | ਘਿ | ਘੀ | ਘੁ | ਘੂ | ਘੇ | ਘੈ | ਘੋ | ਘੌ | ਘੰ | ਘਾਂ |
| ਙ | ਙਾ | ਙਿ | ਙੀ | ਙੁ | ਙੂ | ਙੇ | ਙੈ | ਙੋ | ਙੌ | ਙੰ | ਙਾਂ |
| ਚ | ਚਾ | ਚਿ | ਚੀ | ਚੁ | ਚੂ | ਚੇ | ਚੈ | ਚੋ | ਚੌ | ਚੰ | ਚਾਂ |
| ਛ | ਛਾ | ਛਿ | ਛੀ | ਛੁ | ਛੂ | ਛੇ | ਛੈ | ਛੋ | ਛੌ | ਛੰ | ਛਾਂ |
| ਜ | ਜਾ | ਜਿ | ਜੀ | ਜੁ | ਜੂ | ਜੇ | ਜੈ | ਜੋ | ਜੌ | ਜੰ | ਜਾਂ |
| ਝ | ਝਾ | ਝਿ | ਝੀ | ਝੁ | ਝੂ | ਝੇ | ਝੈ | ਝੋ | ਝੌ | ਝੰ | ਝਾਂ |
| ਞ | ਞਾ | ਞਿ | ਞੀ | ਞੁ | ਞੂ | ਞੇ | ਞੈ | ਞੋ | ਞੌ | ਞੰ | ਞਾਂ |
| ਟ | ਟਾ | ਟਿ | ਟੀ | ਟੁ | ਟੂ | ਟੇ | ਟੈ | ਟੋ | ਟੌ | ਟੰ | ਟਾਂ |
| ਠ | ਠਾ | ਠਿ | ਠੀ | ਠੁ | ਠੂ | ਠੇ | ਠੈ | ਠੋ | ਠੌ | ਠੰ | ਠਾਂ |
| ਡ | ਡਾ | ਡਿ | ਡੀ | ਡੁ | ਡੂ | ਡੇ | ਡੈ | ਡੋ | ਡੌ | ਡੰ | ਡਾਂ |
| ਢ | ਢਾ | ਢਿ | ਢੀ | ਢੁ | ਢੂ | ਢੇ | ਢੈ | ਢੋ | ਢੌ | ਢੰ | ਢਾਂ |
| ਣ | ਣਾ | ਣਿ | ਣੀ | ਣੁ | ਣੂ | ਣੇ | ਣੈ | ਣੋ | ਣੌ | ਣੰ | ਣਾਂ |
| ਤ | ਤਾ | ਤਿ | ਤੀ | ਤੁ | ਤੂ | ਤੇ | ਤੈ | ਤੋ | ਤੌ | ਤੰ | ਤਾਂ |
| ਥ | ਥਾ | ਥਿ | ਥੀ | ਥੁ | ਥੂ | ਥੇ | ਥੈ | ਥੋ | ਥੌ | ਥੰ | ਥਾਂ |
| ਦ | ਦਾ | ਦਿ | ਦੀ | ਦੁ | ਦੂ | ਦੇ | ਦੈ | ਦੋ | ਦੌ | ਦੰ | ਦਾਂ |
| ਧ | ਧਾ | ਧਿ | ਧੀ | ਧੁ | ਧੂ | ਧੇ | ਧੈ | ਧੋ | ਧੌ | ਧੰ | ਧਾਂ |
| ਨ | ਨਾ | ਨਿ | ਨੀ | ਨੁ | ਨੂ | ਨੇ | ਨੈ | ਨੋ | ਨੌ | ਨੰ | ਨਾਂ |
| ਪ | ਪਾ | ਪਿ | ਪੀ | ਪੁ | ਪੂ | ਪੇ | ਪੈ | ਪੋ | ਪੌ | ਪੰ | ਪਾਂ |
| ਫ | ਫਾ | ਫਿ | ਫੀ | ਫੁ | ਫੂ | ਫੇ | ਫੈ | ਫੋ | ਫੌ | ਫੰ | ਫਾਂ |
| ਬ | ਬਾ | ਬਿ | ਬੀ | ਬੁ | ਬੂ | ਬੇ | ਬੈ | ਬੋ | ਬੌ | ਬੰ | ਬਾਂ |
| ਭ | ਭਾ | ਭਿ | ਭੀ | ਭੁ | ਭੂ | ਭੇ | ਭੈ | ਭੋ | ਭੌ | ਭੰ | ਭਾਂ |
| ਮ | ਮਾ | ਮਿ | ਮੀ | ਮੁ | ਮੂ | ਮੇ | ਮੈ | ਮੋ | ਮੌ | ਮੰ | ਮਾਂ |
| ਯ | ਯਾ | ਯਿ | ਯੀ | ਯੁ | ਯੂ | ਯੇ | ਯੈ | ਯੋ | ਯੌ | ਯੰ | ਯਾਂ |
| ਰ | ਰਾ | ਰਿ | ਰੀ | ਰੁ | ਰੂ | ਰੇ | ਰੈ | ਰੋ | ਰੌ | ਰੰ | ਰਾਂ |
| ਲ | ਲਾ | ਲਿ | ਲੀ | ਲੁ | ਲੂ | ਲੇ | ਲੈ | ਲੋ | ਲੌ | ਲੰ | ਲਾਂ |
| ਵ | ਵਾ | ਵਿ | ਵੀ | ਵੁ | ਵੂ | ਵੇ | ਵੈ | ਵੋ | ਵੌ | ਵੰ | ਵਾਂ |
| ੜ | ੜਾ | ੜਿ | ੜੀ | ੜੁ | ੜੂ | ੜੇ | ੜੈ | ੜੋ | ੜੌ | ੜੰ | ੜਾਂ |